ਕਰਕੇ ਸਤਿਗੁਰੂ ਮਹਾਰਾਜ ਜੀ ਦੀ ਹਜ਼ੂਰੀ ਜਾ ਕੇ, ਅਰਦਾਸ ਕਰ ਕੇ, ਮੱਥਾ ਟੇਕ ਕੇ, ਚਾਲੇ ਪਾ ਦੇਣੇ।

**ਜੰਞ ਦਾ ਪਹੁੰਚਣਾ**—ਸਮੇਂ ਸਿਰ ਭਾਵ ਦਿਨੇ ਨਿਏ ਲੜਕੀ ਵਾਲੇ ਦੇ ਘਰ ਪਹੁੰਚਣਾ ਅਤੇ ਇਕੱਠੇ ਹੀ ਜਾਣਾ ਚਾਹੀਦਾ ਹੈ।

**ਢੁਕਾਉ**—ਇਸ ਵੇਲੇ ਢੁਕਾਉ ਦੇ ਸ਼ਬਦ ਪੜ੍ਹਨੇ ਚਾਹੀਦੇ ਹਨ, ਕੀਰਤਨ ਕਰਨਾ ਚਾਹੀਦਾ ਹੈ। ਮਿਲਣੀ ਆਦਿਕ ਨਹੀਂ ਕਰਨੀ। ਸਿਰਫ ਹੱਥ ਜੋੜਕੇ 'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹ' ਬੁਲਾਉਣੀ। ਭੁਝੰਗੀ ਉਪਰ ਦੀ ਪੈਸੇ ਨਹੀਂ ਸੁੱਟਣੇ, ਅਰਦਾਸ ਕਰਨੀ ਜ਼ਰੂਰੀ ਹੈ। ਸਬੰਧੀਆਂ ਦਾ ਪਰਸਪਰ ਪਰੇਮ ਬਣਿਆ ਰਹੇ ਤੇ 'ਹਮ ਘਰ ਸਾਜਨ ਆਏ' ਆਦਿ ਸ਼ਬਦਾਂ ਦਾ ਕੀਰਤਨ ਕਰਦੇ ਹੋਏ ਜੰਞ ਨੂੰ ਘਰ ਲੈ ਕੇ ਜਾਣਾ ਤੇ ਜੰਞ ਅਸਥਾਨ ਵਿਚ ਜਾਕੇ ਪਰੇਮ ਨਾਲ ਬੈਠਾਣਾ, ਪੰਜ ਇਸ਼ਨਾਨਾ ਕਰਾ ਕੇ ਜਲ ਪਾਣੀ ਦੀ ਸੇਵਾ ਕਰਨੀ।

**ਸੇਵਾ ਆਦਿ**—ਪ੍ਰਸ਼ਾਦਾ ਛਕਣ ਵੇਲੇ ਜੰਞ ਨਹੀਂ ਬੰਨ੍ਹਣੀ, ਗੰਦੇ ਗੀਤ ਨਹੀਂ ਗਾਉਣੇ, ਸਿੱਠਣੀਆਂ ਨਹੀਂ ਗਾਉਣੀਆਂ, ਇਹ ਸਭ ਮਨਮਤ ਹਨ। ਸਿਰਫ ਸ਼ਬਦਾਂ ਦਾ ਕੀਰਤਨ ਹੀ ਕਰਨਾ ਚਾਹੀਦਾ ਹੈ ਤੇ ਪ੍ਰਸ਼ਾਦਿ ਛਕਣ ਵਕਤ ਜਦੋਂ ਪ੍ਰਸ਼ਾਦੇ ਪਰੋਸੇ ਜਾਣ ਤਾਂ ਪਰੇਮ ਨਾਲ ਸਲੋਕ—

**'ਕਾਮ ਕ੍ਰੋਧੁ ਅਰੁ ਲੋਭ ਮੋਹੁ ਬਿਨਸਿ ਜਾਇ ਅਹੰਮੇਵ॥**
**ਨਾਨਕ ਪ੍ਰਭ ਸਰਣਾਗਤੀ ਕਰਿ ਪ੍ਰਸਾਦੁ ਗੁਰਦੇਵ॥'**
**'ਨਾਨਕ ਭੁਸਰੀਆਂ ਪਕਾਈਆਂ ਪਾਈਆਂ ਥਾਲੈ ਮਾਹਿ॥**
**ਜਿਨੀ ਗੁਰੂ ਮਨਾਇਆ ਰਜਿ ਰਜਿ ਸੇਈ ਖਾਹਿ॥'**

ਪੜ੍ਹਕੇ ਪ੍ਰਸ਼ਾਦਾ ਛਕ ਲੈਣਾ। ਪ੍ਰਸ਼ਾਦਿ ਛਕਾਉਣ ਵਾਸਤੇ ਸਤਿਕਾਰ ਨਾਲ ਸਭ ਨੂੰ ਗੁਰਮੁਖਤਾਈ ਨਾਲ ਬਿਠਾਉਣਾ, ਜੈਸਾ ਪ੍ਰਬੰਧ ਹੋ ਸਕੇ। ਪ੍ਰਸ਼ਾਦਿ ਛਕ ਕੇ ਜੂਠ ਵਿਚ ਪੈਸੇ ਨਹੀਂ ਪਾਉਣੇ ਤੇ ਜੂਠ ਵੀ ਨਹੀਂ ਛੱਡਣੀ। ਛਕ ਕੇ ਚੁਲੇ ਕਰ ਕੇ, ਚੁਲਾ ਪੜ੍ਹ ਕੇ ਅਰਦਾਸ ਕਰਕੇ ਪਰੇਮ ਨਾਲ ਉੱਠਣਾ ਤੇ ਜੰਞ ਵਾਲੀ ਜਗ੍ਹਾ ਆ ਜਾਣਾ ਤੇ ਆਰਾਮ ਕਰਨਾ।

**ਅਨੰਦ ਕਾਰਜ ਦੀ ਤਿਆਰੀ**—ਅੰਮ੍ਰਿਤ ਵੇਲੇ ਉਠ ਕੇ ਸਭ ਨੇ ਇਸ਼ਨਾਨ ਕਰਨਾ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੁੰਦਰ ਜਗ੍ਹਾ ਪ੍ਰਕਾਸ਼ ਕਰਨਾ ਅਤੇ ਆਸਾ ਦੀ ਵਾਰ ਦਾ ਸੰਪੂਰਨ ਕੀਰਤਨ ਹੋਵੇ। ਜਿਸ ਵਿਚ ਸ਼ਾਦੀ ਵਾਲੇ, ਖੁਸ਼ੀ ਵਾਲੇ ਸ਼ਬਦਾਂ ਦਾ ਕੀਰਤਨ ਕਰਨਾ ਚਾਹੀਦਾ ਹੈ। ਸੰਗਤ ਤੇ ਜਾਂਞੀ ਮਾਂਞੀ ਆਕੇ ਪਰੇਮ ਨਾਲ ਬੈਠਣ।

**ਲੜਕੀ ਤੇ ਲੜਕੇ ਦਾ ਬੈਠਣਾ**—ਲੜਕੀ ਤੇ ਲੜਕੇ ਨੂੰ ਮਹਾਰਾਜ ਸਾਹਿਬ ਜੀ ਦੇ ਸਾਹਮਣੇ ਹਜ਼ੂਰੀ ਵਿਚ, ਪਹਿਲੀ ਵਿਛੀ ਹੋਈ ਵਿਛਾਈ, ਜੋ ਸਾਰਿਆਂ ਵਾਸਤੇ ਵਿਛਾਈ ਹੈ ਉਸ ਦੇ ਉੱਤੇ ਬੈਠਾਣਾ! ਲੜਕਾ ਸੱਜੇ ਹੱਥ ਬੈਠੇ ਤੇ ਲੜਕੀ ਖੱਬੇ ਪਾਸੇ ਬੈਠੇ 'ਗੁਰਮੁਖ ਬੈਸਹੁ ਸਫਾ ਵਿਛਾਇ' ਇਹ ਗੁਰਮਤ ਰੀਤੀ ਹੈ ਕਿ ਲੜਕੀ ਤੇ ਲੜਕੇ ਦੇ ਥੱਲੇ ਕੋਈ ਵਖਰਾ ਕਪੜਾ ਨਹੀਂ ਵਿਛਾਉਣ ਤੇ ਬੀਬੀ ਆਪ ਤੁਰ ਕੇ ਨੰਗੇ ਮੂੰਹ ਆਕ ਕੇ ਮਹਾਰਾਜ ਜੀ ਨੂੰ ਮੱਥਾ ਟੇਕ ਕੇ ਬੈਠੇ।

ਕਈ ਲੋਕ ਲੜਕੇ ਤੇ ਲੜਕੀ ਦੇ ਬੈਠਣ ਵਾਸਤੇ ਵਖਰਾ ਕਪੜਾ ਵਿਛਾਉਂਦੇ ਹਨ, ਮਾਰ ਕੇ ਉਸ ਦੀ ਖੱਲ ਲਾਹ ਕੇ ਪੁਠੀ ਕਰਕੇ ਲੜਕੀ ਤੇ ਲੜਕੇ ਦੇ ਥੱਲੇ ਵਿਛਾਉਂਦੇ ਸਨ ਜੁਜਰ ਵੇਦ ਦੀ ਰੀਤੀ ਅਨੁਸਾਰ। ਫੇਰ ਉਸ ਦੀ ਬਜਾਏ ਨਾਲ ਰੰਗ ਦੀ ਤੁਲਾਈ ਜਾਂ ਹੋਰ ਕਪੜਾ ਵਿਛਾਉਣ ਲਗੇ। ਸੋ ਇਹ ਵਿਛਾਈ ਗਾਂ ਦੀ ਖਲ ਦੀ ਬਜਾਏ ਜਾਂਦੀ ਹੈ। ਇਹ ਸਿੰਘ ਸਭਾ ਲਹਿਰ ਸਮੇਂ ਤੋਂ ਸਿੰਘਾਂ ਨੇ ਮਨਮਤ ਰੋਕੀ ਹੈ।

ਦੂਸਰਾ ਕਾਰਨ ਇਹ ਹੈ ਕਿ ਇਹ ਗੱਦੀ ਦੀ ਤਰ੍ਹਾਂ ਹੈ, ਇਸ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਬ ਵਿੱਚ, ਕੀਰਤਨ ਦੇ ਸਤਿਕਾਰ ਵਿੱਚ, ਸੰਗਤ ਦੇ ਸਤਿਕਾਰ ਵਿੱਚ ਫਰਕ ਪੈਂਦਾ ਹੈ। ਗੁਰਮਤਿ ਤੋਂ ਉਲਟ ਹੈ ਜੋ ਮਹਾਰਾਜਾ ਸਾਹਿਬ ਜੀ ਦੇ ਸਾਹਮਣੇ ਗੱਦੀ ਲਾਉਣੀ ਹੈ ਇਸ ਵਾਸਤੇ ਸਾਫ ਵਿਛਾਈ ਤੇ ਸਭ ਸੰਗਤ ਦੇ ਬਰਾਬਰ ਬੈਠਣਾ ਤੇ ਲੜਕੀ ਨੰਗੇ ਮੂੰਹ ਬੈਠੇ, ਘੁੰਡ ਨਹੀਂ ਕੱਢਣਾ, ਅਨੰਦ ਕਾਰਜ



ਨੰਗੇ ਮੂੰਹ ਹੀ ਕਰਾਉਣਾ। ਸੋ ਫਿਰ ਆਸਾ ਦੀ ਵਾਰ ਦਾ ਕੀਰਤਨ ਕਰਕੇ ਭੋਗ ਪਾਕੇ— 'ਕੀਤਾ ਲੋੜੀਐ ਕੰਮ ਸੁ ਹਰਿ ਪਹਿ ਆਖੀਐ' ਇਸ ਸ਼ਬਦ ਦਾ ਕੀਰਤਨ ਕਰਨਾ।

**ਅਰਦਾਸ**—ਅਨੰਦ ਕਾਰਜ ਸ਼ੁਰੂ ਕਰਨ ਦੀ ਅਰਦਾਸ ਗੁਪਤ ਕਰਨੀ, ਜਿਸ ਵਿੱਚ ਸਿਰਫ ਲੜਕੀ, ਲੜਕਾ ਤੇ ਉਹਨਾਂ ਦੇ ਦੋਹਾਂ ਦੇ ਪਿਤਾ ਨੂੰ ਖੜੇ ਕਰ ਕੇ ਅਰਦਾਸ ਕਰਨੀ (ਅਨੰਦ ਕਾਰਜ ਕਰਾਉਣ ਵਾਲਾ ਗ੍ਰੰਥੀ ਸਿੰਘ ਰਹਿਤ ਵਾਲਾ ਹੋਣਾ ਚਾਹੀਦਾ ਹੈ) ਤੇ ਬੈਠ ਜਾਣਾ। ਉਸ ਵਕਤ ਲੜਕੀ ਦੇ ਤਾਈ ਉਸ ਦੇ ਪਿਤਾ (ਜੇ ਨਾ ਹੋਵੇ ਤਾਂ ਚਾਚਾ, ਤਾਇਆ, ਮਾਮਾ, ਭਰਾ) ਦੇ ਲੜਕੇ ਦਾ ਪੱਲਾ ਲੜਕੀ ਨੂੰ ਫੜਾ ਦੇਣਾ ਰਾਗੀ ਸਿੰਘਾਂ ਨੇ ਉਸ ਵਕਤ ਇਹ ਸ਼ਬਦ ਪੜ੍ਹਨਾ—

**ਉਸਤਤਿ ਨਿੰਦਾ ਨਾਨਕ ਜੀ ਮੈ ਹਭ ਵੰਞਾਈ ਛੋੜਿਆ ਹਭੁ ਕਿਝੁ ਤਿਆਗੀ॥**
**ਹਭੇ ਸਾਕ ਕੂੜਾਵੇ ਡਿਠੇ ਤਉ ਪਲੈ ਤੈਡੈ ਲਾਗੀ॥**
***ਜੇ ਕਰਿ ਗਹਹਿ ਪਿਆਰੜੇ ਤੁਧੁ ਨ ਛੋਡਾ ਮੂਲਿ॥**
**+ਹਰਿ ਛੋਡਨਿ ਸੇ ਦੁਰਜਨਾ ਦੋਜਕ ਕੈ ਸੂਲਿ॥**
**ਸ਼ਬਦ ਦਾ ਕੀਰਤਨ ਕਰਨਾ**

**ਸ੍ਰੀ ਮੁਖਵਾਕ**—ਫਿਰ ਪਰੇਮ ਨਾਲ ਬੈਠ ਕੇ ਮਹਾਰਾਜ ਜੀ ਦਾ ਸ੍ਰੀ ਮੁਖਵਾਕ ਸੁਣਨਾ।

**ਸਿੱਖਿਆ**—ਫਿਰ ਗੁਰਮਤ ਦੀ ਸਿੱਖਿਆ ਸੁਣਾਉਣੀ, ਜੋ ਗੁਰਮਤਿ ਦੇ ਵਿੱਚ ਸੁਣਾਈ ਜਾਂਦੀ ਹੈ। ਅਜ (ਸ ............ ਸਿੰਘ) ਦੇ ਸਪੁੱਤ੍ਰ (ਸ ........... ਸਿੰਘ) ਦਾ ਅਨੰਦ ਕਾਰਜ (ਸ. ................. ਸਿੰਘ) ਦੀ ਸੁਪੁੱਤ੍ਰੀ (ਬੀਬੀ ............... ਕੌਰ) ਨਾਲ ਮਹਾਰਾਜ ਸਾਹਿਬ ਜੀ ਦੇ ਹਜ਼ੂਰ ਹੋ ਰਿਹਾ ਹੈ ਤੇ ਭੁਝੰਗੀ ਤੇ ਬੀਬੀ ਅਜ ਬ੍ਰਹਮਚਰਜ ਆਸ਼ਮ ਤੋਂ ਗ੍ਰਿਹਸਤ ਆਸ਼੍ਰਮ ਵਿਚ ਪ੍ਰਵੇਸ਼ ਹੋ ਰਹੇ ਹਨ। ਇਹ ਆਸ੍ਰਮ ਰੀਤਿ ਗੁਰਮਤਿ ਦੁਆਰਾ ਅਨੰਦ ਕਾਰਜ ਦੀ ਸਤਿਗੁਰਾਂ ਨੇ ਆਪ ਚਲਾਉਣਾ ਕੀਤੀ ਹੈ ਤੇ ਗ੍ਰਿਹਸਤ ਧਰਮ ਨੂੰ ਸਭ 'ਚੋਂ ਪ੍ਰਧਾਨ ਦਸਿਆ ਹੈ।

ਸਤਿਗੁਰੂ ਮਹਾਰਾਜ ਸਾਹਿਬ ਜੀ ਦੀ ਨਿਵਾਜੀ ਗੁਰੂ ਖਾਲਸਾ ਸਾਧ ਸੰਗਤ ਜੀ! ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਕੁਲ ਸੰਸਾਰ ਤੋਂ ਗੁਰਮੁੱਖ-ਤਾਈ ਦੀ ਮ੍ਰਯਾਦਾ ਵੱਖਰੀ ਕੀਤੀ ਹੈ। ਜੋਗੀਆਂ ਨੇ ਪੁਛਿਆ-ਸ੍ਰੀ ਸਤਿਗੁਰੂ ਮਹਾਰਾਜ ਜੀ। ਆਪ ਜੀ ਦਾ ਪੰਥ ਕੀ ਹੈ ? ਆਪ ਜੀ ਨੇ ਕਿਹਾ ਸੀ—'ਗੁਰਮੁਖਿ ਪੰਥ ਅਤੀਤੰ' ਗੁਰਮੁਖਤਾਈ ਦਾ ਪੰਥ ਹੈ ਸਭ ਤੋਂ (ਅਤੀਤ) ਜੋ ਅਸੰਘ ਹੈ, ਸਭ ਤੋਂ ਅਲਹਿਦਾ ਹੈ ਤੇ ਸਭ ਵਿਚ ਮਿਲਿਆ ਹੋਇਆ ਹੈ। ਇਹ ਬਚਨ ਸਤਿਗੁਰੂ ਸਾਹਿਬ ਜੀ ਨੇ ਕੀਤੇ ਹਨ।

**(ਲਾਵਾਂ) ਅਨੰਦ ਆਰਜ ਮਹਲਾ ੧ (ਮੂਲ ਮੰਤ੍ਰ)—**

ਸਾਧ ਸੰਗਤ ਜੀ! ਸਤਿਗੁਰੂ ਨਾਨਕ ਦੇਵ ਸਾਹਿਬ ਜੀ ਜਗਤ ਦੇ ਗੁਰੂ ਦੀ ਕੁੜਮਾਈ ਮੂਲ ਚੰਦ ਚੋਣੇ ਖੱਤ੍ਰੀ ਦੀ ਸਪੁਤ੍ਰੀ ਮਾਤਾ ਸੁਲੱਖਣੀ ਦੇ ਨਾਲ ਹੋਈ ਸੀ।

ਜਿਸ ਵਕਤ ਵਟਾਲੇ ਵਿਚ ਸਤਿਗੁਰੂ ਮਹਾਰਾਜ ਸਾਹਿਬ ਜੀ ਵਿਆਹੁਣ ਵਾਸਤੇ ਗਏ ਹਨ ਉਸ ਵਕਤ ਚੋਜੀ ਪਾਤਿਸ਼ਾਹ ਮਹਾਰਾਜ ਗਰੀਬ ਨਿਵਾਜ ਜੀ ਨੂੰ ਕੰਧ ਦੇ ਥੱਲੇ ਬਿਠਾ ਦਿਤਾ। ਉਹ 'ਕੰਧ

---

***ਇਹ ਪ੍ਰਣ ਹੈ ਬੀਬੀ ਵਲੋਂ ਆਪਣੀ ਪਤੀ ਨਾਲ ਕਿ ਜੇ ਤੁਸੀਂ ਮੈਨੂੰ ਦਾਸੀ ਬਣਾਉਂਦੇ ਹੋ ਲੜ ਲਾਉਂਦੇ ਹੋ, ਮੇਰਾ ਹੱਥ ਫੜਦੇ ਹੋ ਤਾਂ ਮੈਂ ਮਹਾਰਾਜ ਜੀ ਦੀ ਹਜ਼ੂਰੀ ਵਿਚ ਪ੍ਰਣ ਕਰਦੀ ਹਾਂ ਕਿ ਸਾਰੀ ਉਮਰ ਕਿਸ ਤਰ੍ਹਾਂ ਦਾ ਵੀ ਸਮਾਂ ਆ ਬਣੇ ਤੁਹਡਾ ਸਾਥ ਨਹੀਂ ਛਡਾਂਗੀ। 'ਰੁਖੋ ਭੋਜਨ ਭੂਮਿ ਸੈਨ ਸਖੀ ਪ੍ਰਿਅ ਸੰਗਿ ਸੂਖ ਬਿਹਾਤ॥' ਪੂਰਨ ਪਤੀਬ੍ਰਤਾ ਵਿਚ, ਆਗਿਆ ਵਿਚ ਵਜ਼ੀਰ ਦੀ ਤਰ੍ਹਾਂ ਰਹਾਂਗੀ।**

**+ਇਸ ਪੰਗਤੀ ਵਿਚ ਪਤੀ ਵਲੋਂ ਪ੍ਰਣ ਹੈ ਕਿ ਹੇ ਸਮੁਤੇ! ਜੇ ਤੂੰ ਮੇਰੇ ਲੜ ਲਗੀ ਹੈ ਤਾਂ ਮੈਂ ਤੈਨੂੰ ਆਪਣਾ ਵਜ਼ੀਰ ਸਮਝ ਕੇ ਹਰ ਸਮੇਂ ਹਰ ਕੰਮ ਵਿਚ, ਵਿਹਾਰ ਵਿਚ ਪੂਰੀ ਸਲਾਹ ਲਵਾਂਗਾ। ਤੇਰਾ ਸਤਿਕਾਰ ਰਖਾਂਗਾ ਤੇ ਸਾਰੀ ਉਮਰ ਪਰੇਮ ਨਿਭਾਵਾਂਗਾ। ਬਿਨਾਂ ਦੋਸ਼ ਤੋਂ ਜੇ ਤੈਨੂੰ ਛਡਾਂ ਤਾਂ ਨਰਕਾਂ ਦੇ ਦੁੱਖ ਪਾਵਾਂਗਾ। ਇਹ ਪ੍ਰਣ ਹਨ ਪਤੀਬ੍ਰਤਾ ਤੇ ਸਤੀਬ੍ਰਤਾ ਧਰਮ ਵਿਚ ਸਚੇ ਜੀਵਨ ਸਾਥੀ ਬਣਨ ਲਈ।**

ਸਾਹਿਬ' ਅਜੇ ਕਾਇਮ ਹੈ। ਸਾਧ ਸੰਗਤ ਜੀ! ਪੰਜ ਵਰ੍ਹਾਂ ਹੋ ਗਿਆ ਹੈ। ਉਸ ਕੰਧ ਦੇ ਪਾਸ ਮਹਾਰਾਜ ਸਾਹਿਬ ਜੀ ਦਾ ਜੰਞ ਵਾਸਾ ਸੀ ਓਥੇ ਬੈਠੇ ਸਨ ਸਚੇ ਪਾਤਸ਼ਿਾਹ ਜੀ। ਉਸ ਵਕਤ ਸਤਿਗੁਰੂ ਮਹਾਰਾਜ ਸਾਹਿਬ ਜੀ ਨੂੰ ਅੱਗ ਦੇ ਉਦਾਲੇ ਲਾਂਵਾਂ ਲੈਣ ਵਾਸਤੇ ਕਿਹਾ। ਸਤਿਗੁਰੂ ਮਹਾਰਾਜ ਸਾਹਿਬ ਜੀ ਨੇ ਕਿਹਾ ਕਿ ਸਾਡਾ ਇਸ਼ਟ ਅੱਗ ਨਹੀਂ ਹੈ, ਏਸ ਕਰਕੇ ਅਸੀਂ ਅੱਗ ਦੇ ਪਰਕਰਮਾਂ ਨਹੀਂ ਕਰਨੀਆਂ।

ਜਦੋਂ ਸਤਿਗੁਰੂ ਨਾਨਕ ਦੇ ਜੀ ਨੇ ਬਚਨ ਕੀਤੇ ਉਦੋਂ ਬ੍ਰਹਮਣਾਂ ਦਾ ਜ਼ੋਰ ਹੁੰਦਾ ਸੀ। ਮੂਲੇ ਚੋਣੇ ਤੇ ਤਾਈ ਕਹਿਣ ਲਗੇ—ਤੇਰਾ ਜਵਾਈ ਆਖੇ ਨਹੀਂ ਲਗਦਾ, ਜੇ ਕਹੋ ਤਾਂ ਅਸੀਂ ਸਮਝਾ ਲੈਂਦੇ ਹਾਂ। ਇਸ ਪ੍ਰਕਾਰ ਮੂਲੇ ਚੋਣੇ ਨੂੰ ਆਪਣੇ ਅਨੁਸਾਰੀ ਬਣਾ ਕੇ ਜਿੱਥੇ ਸਤਿਗੁਰੂ ਮਹਾਰਾਜ ਜੀ ਬੈਠੇ ਸਨ, ਉਸ ਥਾਂ ਕੱਚੀ ਕੰਧ ਸੀ। ਹੁਣ ਤਕ ਉਹ ਮੰਜੀ ਸਾਹਿਬ ਹੈ। ਹੁਣ ਉਹ ਨਵਾਂ ਗੁਰਦਵਾਰਾ ਬਟਾਲੇ ਵਿਚ ਭਾਵੇਂ ਬਣਿਆਂ ਹੈ, ਸੇਵਾ ਹੋ ਗਈ ਹੈ, ਪਰ ਕੰਧ ਦੀ ਉਹ ਨਿਸ਼ਾਨੀ ਓਵੇਂ ਹੀ ਹੈ। ਸਾਧ ਸੰਗਤ ਜੀ! ਉਹ ਕੰਧ ਸਤਿਗੁਰੂ ਸਾਹਿਬ ਜੀ ਤੇ ਉਤੇ ਉਹ ਸੁਟਣ ਲੱਗੇ ਸਨ ਕਿ ਗੁਰੂ ਮਹਾਰਾਜ ਜੀ ਬੇਦਾਂ ਅਨੁਸਾਰ ਅੱਗ ਦੇ ਉਦਾਲੇ ਪ੍ਰਕਰਮਾਂ ਕਿਉਂ ਨਹੀਂ ਕਰਦੇ ?

ਬੇਦਾਂ ਵਿਚ ਲਿਖਿਆ ਹੋਇਆ ਹੈ ਕਿ ਜਾਂ ਤਾਂ ਬੇਦਾ ਦੀਆਂ ਪ੍ਰਕਰਮਾਂ ਕਰਨੀਆਂ ਚਾਹੀਦੀਆਂ ਹਨ। (ਵੇਦੋ ਅਭਾਵਾ ਬਿਪਰਾ) ਜੇ ਵੇਦ ਨਾ ਹੋਣ ਤਾਂ ਬ੍ਰਾਹਮਣ ਦੀਆਂ ਪ੍ਰਕਰਮਾਂ ਕਰ ਲਵੇ ਅਤੇ ((ਬਿਪਰਾ ਅਭਾਵਾ ਅਗਨੀ) ਜੇ ਬ੍ਰਾਹਮਣ ਨਾ ਹੋਵੇ ਤਾਂ ਅਗਨੀ ਦੁਆਲੇ ਪ੍ਰਕਰਮਾਂ ਕਰਨੀਆਂ। ਏਸ ਪ੍ਰਕਾਰ ਬੇਦ ਦੀ ਵਿਦੀ ਹੈ, ਜਿਸ ਵਿਚ ਵਿਆਹ ਲਿਖੇ ਹੋਏ ਹਨ। ਸਾਧ ਸੰਗਤ ਜੀ! ਪਰ ਹਜ਼ੂਰ ਨੇ ਉਸ ਵਰਤ ਕਿਹਾ ਕਿ ਸਾਡਾ ਇਸ਼ਟ ਤਾਂ ਅਕਾਲ ਪੁਰਖ ਹੈ। ਅਸੀਂ ਉਸ ਤੋਂ ਬਗੈਰ ਹੋਰ ਕਿਸੇ ਦੀ ਪ੍ਰਕਰਮਾਂ ਨਹੀਂ ਕਰਦੇ, ਪ੍ਰਕਰਮਾਂ ਕਰਨਾ ਨਾਮ ਪੂਜਨ ਦਾ ਹੈ। ਇਉਂ ਭਾਈ ਗੁਰਦਾਸ ਜੀ ਨੇ ਲਿਖਿਆ ਹੈ-'ਸਫਲ ਚਰਨ ਪ੍ਰਦਖਨਾ ਕਰਨ ਕੈ' ਪੈਰ ਸਫਲੇ ਤਾਂ ਹੁੰਦੇ ਹਨ ਜੇ ਗੁਰੂ ਸਾਹਿਬ ਜੀ ਦੀਆਂ ਪ੍ਰਕਰਮਾਂ ਕਰੀਏ।

ਸ੍ਰੀ ਅਕਾਲ ਤਖਤ ਸਾਹਿਬ ਵੇਖੋ, ਜਿਹੜਾ ਸਿੰਘ ਤਿਆਰ ਨਾ ਹੋਵੇ ਉਸ ਨੂੰ ਉਦਾਲੇ ਦੀ ਪ੍ਰਕਰਮਾਂ ਕਰਨੀ ਨਹੀਂ ਮਿਲਦੀ। ਏਸੇ ਪ੍ਰਕਾਰ ਮਹਾਰਾਜ ਸਾਹਿਬ ਜੀ ਦੇ ਸਾਰੇ ਤਖ਼ਤਾਂ ਦੀ ਮਰਯਾਦਾ ਹੈ। ਤਖਤਾਂ ਤੇ ਜਿਹੜਾ ਜਾਵੇ ਤਿਆਰ ਬਰ ਤਿਆਰ ਹੋਵੇ, ਰਹਿਤ ਰੱਖੇ, ਉਹ ਹੀ ਭਾਗਾਂ ਵਾਲਾ ਮਹਾਰਾਜ ਸਾਹਿਬ ਜੀ ਦੀਆਂ ਪ੍ਰਕਰਮਾਂ ਕਰ ਸਕਦਾ ਹੈ।

ਏਸ ਪ੍ਰਕਾਰ ਜਦੋਂ ਸਾਧ ਸੰਗਤ ਜੀ! ਸਤਿਗੁਰੂ ਸਾਹਿਬ ਜੀ ਨੇ ਉੱਤਰ ਦਿਤਾ ਤਾਂ ਉਸ ਵਕਤ ਮਹਾਰਾਜ ਸਾਹਿਬ ਜੀ ਤੇ ਕੰਧ ਸੁੱਟਣ ਲਗੇ। ਸਤਿਗੁਰੂ ਸਾਹਿਬ ਜੀ ਨੂੰ ਭੈ ਦੇਣ ਲਗੇ। ਉਹ ਸਤਿਗੁਰੂ ਨਿਰਭਉ ਤੇ ਨਿਰਵੈਰੁ ਸਰੂਪ ਨੂੰ ਕਿਹੜਾ ਡਰਾ ਸਕਦਾ ਸੀ?

ਇਸ ਬਿਧ ਮਾਈ ਨੇ ਆ ਕੇ ਕਿਹਾ—ਮਹਾਰਾਜ ਜੀ! ਕੰਧ ਡਿੱਗਣ ਵਾਲੀ ਹੈ ਸੈਨਤ ਨਾਲ ਉਠਾਉਣ ਲਗੀ ਕਿ ਮਹਾਰਾਜ ਜੀ! ਕੰਧ ਡਿੱਗਣ ਵਾਲੀ ਹੈ। ਓਧਰੋਂ ਉਹਨਾਂ ਅਚਾਰਜਾਂ ਨੇ ਆਦਮੀ ਡੇਗਣ ਵਾਸਤੇ ਲਾਏ ਹੋਏ ਸਨ।

ਸਚੇ ਪਾਤਿਸ਼ਾਹ ਜੀ ਨੇ ਕਿਹਾ—ਭੈ ਨਾ ਕਰ, ਇਹ ਸਾਡੇ ਵਿਆਹ ਦੀ ਨਿਸ਼ਾਨੀ ਕਈ ਸਦੀਆਂ ਕ ਰਹੇਗੀ ਕਿ ਭਾਈ! ਗੁਰੂ ਨਾਨਕ ਸਾਹਿਬ ਜੀ ਨੇ ਅੱਗ ਦੇ ਉਦਾਲੇ ਲਾਂਵਾਂ ਨਹੀਂ ਸਨ ਲਈਆਂ ਤੇ ਇਹ ਨਿਸ਼ਾਨੀ ਸਾਡੀ ਕਾਇਮ ਰਹੇਗੀ। ਹੁਣ ਤਕ ਉਹ ਕਾਇਮ ਹੈ ਸਾਧ ਸੰਗਤ ਜੀ। ਬਟਾਲੇ ਦੇ ਅੰਦਰ ਜੰਞ ਵਾਸੇ ਵਾਲਾ ਗੁਰਦਵਾਰਾ ਹੀ ਹੈ ਉਹ ਕਾਇਮ ਹੈ ਸਾਧ ਸੰਗਤ ਜੀ! 'ਕੰਧ ਸਾਹਿਬ' ਉਸ ਅਸਥਾਨ ਨੂੰ ਕਹਿੰਦੇ ਹਨ ਅਤੇ ਜਿਥੇ ਲਾਵਾਂ ਵਾਲੀ ਥਾਂ ਹੈ, ਉਹ ਮੂਲ ਚੰਦ ਦੇ ਘਰ ਵਾਲਾ ਥਾਂ ਹੈ ਵਟਾਲੇ ਦੇ ਅੰਦਰ। ਓਥੇ ਗੁਰੂ ਜੀ ਦਾ ਮੰਜੀ ਸਾਹਿਬ ਬਣਿਆ ਹੋਇਆ ਹੈ।

ਜਦੋਂ ਸਾਰੇ ਬ੍ਰਾਹਮਣ ਹਾਰ ਚੁਕੇ, ਜੋਰ ਨਾ ਚਲਿਆ। ਉਸ ਵਕਤ ਹਰਿਦਿਆਲ ਪਰੋਹਤ, ਜਿਸ ਨੂੰ ਗਿਆਨ ਦਾ ਜੇਨਊ (ਦਇਆ ਕਪਾਹ ਸੰਤੋਖ ਸੂਤ) ਗੁਰੂ ਮਹਾਰਾਜ ਸਾਹਿਬ ਜੀ ਨੇ ਬਖਸ਼ਿਆ ਸੀ, ਉਸ ਨੇ ਕਿਹਾ ਸਚੇ ਪਾਤਿਸ਼ਾਹ ਜੀ! ਆਪ ਦੱਸੋ ਲਾਵਾਂ ਕਿਸ ਦੇ ਉਦਾਲੇ ਲੈਣੀਆਂ ਹਨ ? ਜਿਵੇਂ ਜੰਞੂ ਦੀ ਮ੍ਰਯਾਦਾ ਦਸੀ ਹੈ। ਹੁਣ ਮੈਨੂੰ ਨਿਹਾਲ ਕਰੋ ਸਚੇ ਪਾਤਿਸ਼ਾਹ ਜੀ! ਕਰੋ ਸਚੇ ਪਾਤਿਸ਼ਾਹ ਜੀ! ਕਰੋੜਾਂ



ਬ੍ਰਹਿਮੰਡਾਂ ਦੇ ਮਾਲਕ ਤੁਸੀਂ ਮੇਰੇ ਜਜਮਾਨ ਹੋ, ਮੈਂ ਤੁਹਾਡਾ ਪਰੋਹਤ ਹਾਂ, ਮੇਰੇ ਤੇ ਕ੍ਰਿਪਾ ਕਰੋ। ਤਾਂ ਸਤਿਗੁਰੂ ਸਾਹਿਬ ਜੀ ਨੇ ਸ਼ਬਦ ਉਚਾਰਿਆ—

**ਗੁਰੁ ਦੁਆਰੈ ਹਮਰਾ ਵੀਵਾਹੁ ਜਿ ਹੋਆ**

**ਜਾ ਸਹੁ ਮਿਲਿਆ ਤਾ ਜਾਨਿਆ॥**

ਇਹ ਆਸਾ ਰਾਗ ਵਿਚ ਪਹਿਲੇ ਪਾਤਿਸ਼ਾਹ ਜੀ ਨੇ ਸ਼ਬਦ ਉਚਾਰਨ ਕੀਤਾ ਹੈ। ਜਿਸ ਵਕਤ ਇਹ ਸ਼ਬਦ ਉਚਾਰਿਆ ਉਸ ਵਕਤ ਕਿਹਾ ਕਿ ਮਹਾਰਾਜ ਜੀ! ਮਰਯਾਦਾ ਦਸੋ। ਮਹਾਰਾਜ ਜੀ ਨੇ ਕਿਹਾ— ਅਸੀਂ ਨਾਮ ਦੀ ਪ੍ਰਕਰਮਾਂ ਕਰਨੀ ਹੈ। ਭਾਈ ਮਨੀ ਸਿੰਘ ਜੀ ਨੇ ਲਿਖਿਆ ਹੈ, ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਦੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸੱਚ ਖੰਡ ਵਿਆਹ ਤੋਂ ਪਹਿਲਾਂ ਗਏ ਸਨ ਤੇ ਗੁਰੂ ਸਾਹਿਬ ਜੀ 'ਮੂਲਮੰਤ੍ਰ' ਸੱਚ ਖੰਡ ਤੋਂ ਪਹਿਲਾਂ ਲੈ ਕੇ ਆਏ ਸਨ।

ਉਸ ਵਕਤ ਮਹਾਰਾਜ ਜੀ ਨੇ ਕਿਹਾ—ਇਕ ਕਾਗਜ਼ ਮੰਗਵਾ ਦਿਓ, ਇਕ ਕਲਮ, ਇਕ ਦਵਾਤ, ਰੁਮਾਲ ਤੇ ਇਕ ਚੌਂਕੀ ਮੰਗਵਾਓ, ਫਿਰ ਦਸਾਂਗੇ ਤੁਹਾਨੂੰ। ਉਸ ਵੇਲੇ ਸਾਧ ਸੰਗਤ ਜੀ! ਚੌਂਕੀ, ਕਾਗਜ਼ ਅਤੇ ਕਲਮ ਦਵਾਤ ਤੇ ਰੁਮਾਲ ਮੰਗਵਾਇਆ ਗਿਆ। ਸਤਿਗੁਰੂ ਜੀ ਨੇ ਉਸ ਵਕਤ ਆਪਣੇ ਮੁਖਾਰਬਿੰਦ ਤੋਂ ਉਚਾਰਿਆ—

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**

**ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ।**

ਇਹ ਮਹਾਂ ਮੰਤ੍ਰ ਲਿਖ ਕੇ ਜੋ ਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੈ, ਚੌਂਕੀ ਤੇ ਰੁਮਾਲ ਵਿਛਾ ਕੇ ਉੱਤੇ ਇਸ ਬਾਣੀ ਨੂੰ ਰੱਖ ਦਿੱਤਾ ਜੋ ਸਾਡੇ ਮਾਤਾ ਜੀ ਸੁਲੱਖਣੀ ਜੀ ਸਨ, ਜੋ ਸਤਿਗੁਰੂ ਸਾਹਿਬ ਜੀ ਦੇ ਮਹਿਲ ਸਨ, ਉਨ੍ਹਾਂ ਨੂੰ ਨਾਲ ਲੈ ਕੇ ਮਹਾਰਾਜ ਜੀ ਨੇ ਬਾਣੀ ਦੀਆਂ ਪ੍ਰਕਰਮਾਂ ਕੀਤੀਆਂ। ਚਾਰ ਪ੍ਰਕਰਮਾਂ ਕਰਕੇ ਮੱਥਾ ਟੇਕਿਆ। ਇਹ ਬਚਨ ਕੀਤਾ—

**'ਗੁਰੁ ਦੁਆਰੈ ਹਮਰਾ' ਵੀਆਹੁ ਜਿ ਹੋਆ॥'**

ਪੋਠੋਹਾਰ ਦਾ ਓਦੋਂ ਰਿਵਾਜ ਸੀ ਕਿ ਜਿਨ੍ਹਾਂ ਨੇ ਸ਼ਾਦੀ ਕਰਨੀ ਹੋਵੇ ਗੁਰਦੁਆਰੇ ਸਾਹਿਬ ਜਾ ਕੇ ਸ਼ਾਦੀ ਕਰਿਆ ਕਰਦੇ। ਗੁਰੂ ਸਾਹਿਬ ਦੇ ਇਸ ਹੁਕਮ ਤੇ ਉਨ੍ਹਾਂ ਨੇ ਪਹਿਰਾ ਦਿਤਾ ਸੀ। ਪੋਠੋਹਾਰ ਦੀ ਸੰਗਤ ਇਉਂ ਮੰਨਦੀ ਰਹੀ ਹੈ। ਗੁਜਰਾਤ ਤੇ ਜੇਹਲਮ ਦੇ ਜ਼ਿਲੇ ਹਰੇਕ ਮੰਨਦੇ ਰਹੇ ਹਨ ਗੁਰੂ ਸਾਹਿਬ ਜੀ ਦੇ ਵਾਕ ਨੂੰ। ਭਾਵੇਂ ਤਬਦੀਲੀ ਹੋਣ ਕਰਕੇ ਏਧਰ ਆ ਗਏ ਹਨ ਪਰ ਉਹ ਮਰਯਾਦਾ ਨੂੰ ਕਾਇਮ ਰਖਦੇ ਹਨ ਜਿਥੇ ਵੀ ਰਹਿੰਦੇ ਹਨ।

ਇਸ ਪ੍ਰਕਾਰ ਸਾਧ ਸੰਗਤ ਜੀ! ਸਤਿਗੁਰਾਂ ਨੇ ਅੱਗ ਦੇ ਉਦਾਲੇ ਲਾਵਾਂ ਨਹੀਂ ਲਈਆਂ ਤੇ ਸ਼ਬਦ ਦੀਆਂ, ਬਾਣੀ ਦੀਆਂ ਪ੍ਰਕਰਮਾਂ ਕੀਤੀਆਂ ਸਨ। ਸਦਾ ਵਾਸਤੇ ਗੁਰ ਮਰਯਾਦਾ ਕਾਇਮ ਕਰ ਦਿਤੀ ਕਿ ਅੱਗ ਦੇ ਉਦਾਲੇ ਪ੍ਰਕਰਮਾਂ ਨਹੀਂ ਕਰਨੀਆਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਜ਼ਰੂਰ ਕਰਨੀਆਂ ਹਨ।

(੨) ਪਾ: **ਤੀਜੀ॥ ਬੀਬੀ ਭਾਨੀ ਜੀ** (ਅਨੰਦ ਸਾਹਿਬ ਪੜ੍ਹਨਾ)—ਏਵੇਂ ਸ੍ਰੀ ਗੁਰੂ ਅਮਰਦਾਸ ਜੀ ਨੇ ਬੀਬੀ ਭਾਨੀ ਦਾ ਅਨੰਦ ਕਾਰਜ ਆਪ ਦੀ ਹਜ਼ੂਰੀ ਵਿਚ ਕੀਤਾ। ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨਾਲ ਅਨੰਦ ਸਾਹਿਬ ਪੜ੍ਹ ਕੇ ਅਤੇ ਅਨੰਦ ਸਾਹਿਬ ਪੜ੍ਹਨ ਦੀ ਮਰਯਾਦਾ ਤੇ ਆਗਿਆ ਕੀਤੀ ਤੇ ਆਪਣੇ ਉਦਾਲੇ ਪ੍ਰਕਰਮਾਂ ਕਰਵਾਈਆਂ।

(੩) ਪਾ: **ਤੀਜੀ॥ ਭਾਈ ਸੱਚਨ ਸੱਚ**—ਫੇਰ ਤੀਜੇ ਪਾਤਿਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਦੇ ਵਕਤ ਭਾਈ ਸੱਚਨ ਸੱਚ ਜਿਹੜਾ ਇਕ ਮਸਤਾਨਾ ਸੀ, ਉਸ ਦਾ ਹਰੀ ਸੈਨ ਜੋ ਹੋਇਆ। ਸਤਿਗੁਰਾਂ ਦੇ ਦਰਸ਼ਨ ਕਰਨ ਆਈ ਰਾਣੀ ਨੇ ਸਤਿਗੁਰਾਂ ਤੋਂ ਘੁੰਡ ਕੱਢ ਲਿਆ ਸੀ। ਸਤਿਗੁਰਾਂ ਨੇ ਕਿਹਾ ਗੁਰੂ ਸਾਹਿਬ ਪਿਤਾ ਦੀ ਨਿਆਈਂ ਹੁੰਦੇ ਹਨ, ਜੇ ਸਾਡੇ ਕੋਲੋਂ ਘੁੰਡ ਕੱਢਣਾ ਸੀ ਸਾਡੇ ਕੋਲ ਕਮਲੀ ਨੇ ਕਿਉਂ ਆਉਣਾ ਸੀ ? ਇਸ ਬਚਨ ਕਰਨ ਤੋਂ ਉਹ ਕਮਲੀ ਹੋ ਗਈ ਸੀ। ਰਾਜਾ ਉਸ ਵਕਤ ਭੈ ਦੇ ਸੰਜੁਗਤ ਵਾਪਸ ਹੋ

ਗਿਆ ਅਤੇ ਉਹ ਕਮਲੀ ਹੋ ਕੇ ਜੰਗਲ ਵਿਚ ਹੀ ਫਿਰਦੀ ਰਹੀ।

ਭਾਈ ਸੱਚਨ ਸੱਚ ਲੰਗਰ ਦੀਆਂ ਲੱਕੜਾਂ ਲਿਆਇਆ ਕਰਦਾ ਸੀ, ਉਹਨੂੰ ਇਕ ਦਿਨ ਉਹ ਕਮਲੀ ਆ ਚੰਮੜੀ। ਇਸ ਨੂੰ ਲੱਕੜਾਂ ਇਕੱਠੀਆਂ ਨਾ ਕਰਨ ਦਿੱਤੀਆਂ, ਖਰੂੰਡ ਮਾਰ ਕੇ ਅੰਗਾਂ ਵਿਚੋਂ ਲਹੂ ਕੱਢ ਦਿੱਤਾ। ਜਦੋਂ ਸਤਿਗੁਰੂ ਮਹਾਰਾਜ ਜੀ ਦੇ ਪਾਸ ਆਇਆ ਸਤਿਗੁਰਾਂ ਨੇ ਕਿਹਾ ਸੱਚਨ ਸੱਚ ਕੀ ਗਲ ਹੈ, ਬੜਾ ਭਰਦਾ ਹੈਂ? ਸੱਚਨ ਸੱਚ ਕਹਿੰਦਾ ਮਹਾਰਾਜ ਜੀ! ਮੈਨੂੰ ਉਹ ਕਮਲੀ ਚਿੰਬੜ ਗਈ ਜੋ ਰਾਣੀ ਘੁੰਡ ਕੱਢ ਕੇ ਆਈ ਸੀ। ਆਪ ਨੇ ਬਚਨ ਕੀਤਾ ਸੀ ਕਿ ਇਸ ਕਮਲੀ ਨੇ ਗੁਰੂ ਪਿਤਾ ਕੋਲੋਂ ਘੁੰਡ ਕਢਿਆ ਹੈ?

ਮਹਾਰਾਜ ਜੀ ਕਹਿੰਦੇ—ਕੋਈ ਨਹੀਂ, ਕਲ੍ਹ ਨੂੰ ਸਾਡੀ ਖੜਾਂਵ ਲੈ ਕੇ ਜਾਵੀਂ, ਉਸ ਦੇ ਸਿਰ ਵਿਚ ਮਾਰ ਕੇ ਰਾਜੀ ਕਰ ਲਿਆ। ਇਹ ਬਚਨ ਸਤਿਗੁਰਾਂ ਨੇ ਕੀਤਾ ਸੀ।

ਉਹ ਭਾਈ ਸੱਚਨ ਸੱਚ ਜੰਗਲ ਵਿੱਚ ਗਿਆ, ਲਕੜਾਂ ਇਕੱਠੀਆਂ ਕਰਦਾ ਰਿਹਾ। ਜਦੋਂ ਉਵੇਂ ਕਮਲੀ ਬਾਹਾਂ ਉਲਾਰਦੀ ਆਈ ਉਸ ਵਕਤ ਸੱਚਨ ਸੱਚ ਨੇ ਮਹਾਰਾਜ ਜੀ ਦੀ ਖੜਾਂਵ ਮੱਥੇ ਵਿਚ ਟਕਾ ਕੇ ਮਾਰੀ ਤੇ ਉਹਨੂੰ ਸੁਰਤ ਆ ਗਈ ਕਮਲ ਉਤਰ ਗਿਆ। ਉਸ ਵਕਤ ਕਿਹਾ ਭਾਈ। ਮੈਨੂੰ ਬਸਤਰ ਦੇਹ, ਮੈਂ ਆਪਣੇ ਸਰੀਰ ਨੂੰ ਢਕਾਂ। ਸੱਚਨ ਸੱਚ ਨੇ ਆਪਣੀ ਕੰਬਲੀ ਦਿਤੀ ਤੇ ਮਹਾਰਾਜ ਜੀ ਦੀ ਹਜ਼ੂਰੀ ਵਿਚ ਲਿਆਇਆ।

ਸ੍ਰੀ ਗੁਰੂ ਅਮਰਦਾਸ ਜੀ ਬੜੇ ਹੱਸੇ। ਕਹਿੰਦੇ ਚੰਗਾ ਸਚਨ ਸੱਚ! ਤੇਰਾ ਇਹ ਰਾਜੇ ਦੀ ਰਾਣੀ ਨਾਲ ਵਿਆਹ ਕਰਦੇ ਹਾਂ। ਉਹ ਵਕਤ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਅਨੰਦ ਸਾਹਿਬ ਜੀ ਦਾ ਪਾਠ ਕਰਾਇਆ ਤੇ ਸੱਚਨ ਸੱਚ ਤੇ ਰਾਣੀ ਨੇ ਮਹਾਰਾਜ ਜੀ ਦੀਆਂ ਪ੍ਰਕਰਮਾਂ ਕੀਤੀਆਂ। ਇਉਂ ਅਨੰਦ ਕਾਰਜ ਤੀਜੇ ਪਾਤਿਸ਼ਾਹ ਜੀ ਨੇ ਕੀਤਾ। ਉਹ ਖੜਾਂਵ ਸਾਧ ਸੰਗਤ ਜੀ! ਹੁਣ ਬਹਾਦਰ ਗੜ੍ਹ ਦੇ ਕੋਲ ਪਟਿਆਲੇ ਤੋਂ ਪੰਜ ਕੁ ਮੀਲ ਤੇ ਇਕ ਸਿਖਾਂ ਦਾ ਕੋਲੇ ਪਿੰਡ ਹੈ, ਉਥੇ ਉਹ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਖੜਾਂਵ ਹੈ।

(੪) **ਪਾ: ਚੌਥੀ॥ ਲਾਵਾਂ ਉਚਾਰਨ**—ਏਸੇ ਪ੍ਰਕਾਰ ਫੇਰ ਸਾਧ ਸੰਗਤ ਜੀ! ਚੌਥੇ ਪਾਤਿਸ਼ਾਹ ਜੀ ਦੇ ਹਜ਼ੂਰ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਇਕ ਸਿੱਖ ਨੇ ਬੇਨਤੀ ਕੀਤੀ ਕਿ ਮਹਾਰਾਜ ਜੀ! ਮੇਰੀ ਲੜਕੀ ਦੀ ਸ਼ਾਦੀ ਹੈ, ਮੈਂ ਗਰੀਬ ਹਾਂ, ਮੇਰੇ ਪਾਸੋਂ ਵਿਆਹ ਕਰਾਈ ਦੇ ਪੰਡਤ) ਰੁਪਏ ਮੰਨ ਕੇ ਹੁਣ ਜੰਞ ਦੇ ਆਉਣ ਤੋਂ ਜਦੋਂ ਠੀਕ ਲਾਵਾਂ ਦਾ ਸਮਾਂ ਹੋ ਗਿਆ ਹੈ ਤਾਂ ਕਹਿੰਦਾ ੨੫) ਰੁਪਏ ਦਿਓਗੇ ਤਾਂ ਵਿਆਹ ਕਰਾਵਾਂਗਾ, (ਇਸ ਵਕਤ ਇਕ ਰੁਪ ਦੀ ਇਕ ਮਣ ਨਾਲੋਂ ਬਹੁਤ ਕਣਕ ਆਉਂਦੀ ਸੀ ੫੦) ਐਨ ਮੌਕੇ ਤੇ ਜਵਾਬ ਦੇ ਦਿਤਾ ਹੈ। ਸਤਿਗੁਰੂ ਸਾਹਿਬ ਜੀ ਵੈਰਾਗ ਵਿਚ ਆਏ। ਬ੍ਰਾਹਮਣ ਐਸੇ ਲੁਟੇਰੇ ਹੋ ਗਏ ਹਨ।

ਉਸ ਵਕਤ ਭਾਈ ਬੁਢਾ ਜੀ, ਜੇਠਾ ਜੀ, ਪੈੜਾ ਜੀ, ਲੰਗਾਹਾ ਜੀ, ਗੁਰਦਾਸ ਜੀ, ਸਾਲੋ ਆਦਿਕ ਸਿਖਾਂ ਨੇ ਬੇਨਤੀ ਕੀਤੀ—ਮਹਾਰਾਜ ਜੀ! ਆਪ ਆਪਣੇ ਕਿਸੇ ਵੀ ਸਿੱਖ ਨੂੰ ਕਿਸੇ ਗੋਚਰੇ ਨਾ ਛੱਡੋ। ਆਪ ਹੀ ਕਿਰਨਾ ਕਰਕੇ ਕਾਰਜ ਕਰੋ।

ਮਹਾਰਾਜ ਜੀ ਨੇ ਕਿਹਾ—ਜੰਞ ਵਾਲੇ ਵੀ ਸਾਡੇ ਕੋਲ ਆ ਜਾਓ, ਲੜਕੀ ਵਾਲੇ ਵੀ ਆ ਜਾਓ। ਉਸ ਗਰੀਬ ਦੀ ਲੜਕੀ ਦੀ ਸ਼ਾਦੀ ਮਹਾਰਾਜ ਜੀ ਨੇ ਚਾਰ ਲਾਵਾਂ ਉਚਾਰ ਕੇ ਦੁਖ ਭੰਜਨੀ ਦੇ ਹੇਠ ਕੀਤੀ ਤੇ ਆਗਿਆ ਕੀਤੀ ਅਜ ਤੋਂ ਸਾਡੇ ਸਿੱਖ ਕਿਸੇ ਬ੍ਰਾਹਮਣ ਨੂੰ ਵਿਆਹ ਵਿਚ ਨਾ ਲਿਆਉਣ ਅਸਾਂ ਲਾਵਾਂ ਉਚਾਰ ਦਿੱਤੀਆਂ ਹਨ। ਇਸ ਤਰ੍ਹਾਂ ਗੁਰਮਤ ਅਨੁਸਾਰ ਸ਼ਾਦੀ ਕਰ ਲਿਆ ਕਰੋ, ਇਹਨਾਂ ਵਿਚ ਵਿਵਹਾਰਕ ਸੱਤਾ ਸਿੱਧ ਹੁੰਦੀ ਹੈ ਅਤੇ ਨਾਲੇ ਸੱਤਾ ਸਿਧ ਹੁੰਦੀ ਹੈ। ਇਉਂ ਲਾਵਾਂ ਦੇ ਪਾਠ ਦੀ ਮਰਯਾਦਾ ਹੈ।

(੫) **ਪਾ: ਛੇਵੀਂ**—ਏਸ ਪ੍ਰਕਾਰ ਸਾਰੇ ਗੁਰਾਂ ਸਮੇਂ ਮਰਯਾਦਾ ਹੁੰਦੀ ਰਹੀ ਛੇਵੇਂ ਪਾਤਿਸ਼ਾਹ ਜੀ ਦਾ ਅਨੰਦ ਕਾਰਜ ਵੀ ਇਸੇ ਮਰਯਾਦਾ ਅਨੁਸਾਰ ਹੋਇਆ।

(੬) **ਬੀਬੀ ਵੀਰੋ**—ਇਸ ਦਾ ਅਨੰਦ ਕਾਰਜ ਸਤਿਗੁਰਾਂ ਨੇ ਝਬਾਲ ਜਾ ਕੇ ਅੰਮ੍ਰਿਤਸਰ ਦਾ ਪਹਿਲਾ ਜੰਗ ਜਿੱਤ ਕੇ ੨੬ ਜੇਠ ਨੂੰ ਕੀਤਾ ਸੀ। ਓਥੇ ਹੁਣ ਤਕ ਲਾਵਾਂ ਪੜ੍ਹਨ ਦੀ ਮਰਯਾਦਾ ਹੈ। ਲਾਵਾਂ ਦਾ ਪਾਠ ੨੬ ਜੇਠ ਨੂੰ ਸਾਰੇ ਜਾ ਕੇ.ਸੁਣਦੇ ਹਨ ਤੇ ਮਹਾਰਾਜ ਜੀ ਦੀਆਂ ਪ੍ਰਕਰਮਾਂ ਕਰਦੇ ਹਨ। ਏਹ ਮਹਾਤਮ ਸਮਝਦੇ ਹਨ। ਇਉਂ ਮਹਾਰਾਜ ਸਾਹਿਬ ਜੀ ਨੇ ਇਹ ਮਰਯਾਦਾ ਤੋਰੀ ਹੈ।



(੭) **ਪਾ: ਦਸਵੀਂ॥ ਲਾਵਾਂ ਮਹਾਤਮ**—ਕਲਗੀਧਰ ਸੱਚੇ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਿਸ ਵਕਤ ਤਖਤ ਤੇ ਬੈਠੇ ਸ੍ਰੀ ਅਨੰਦਪੁਰ ਸਾਹਿਬ ਵਿਚ ਬਿਰਾਜਮਾਨ ਸਨ, ਧਰਮ ਵਿਜੈ ਮੁਕਤ ਸ਼ਾਸਤ੍ਰ ਵਿਚ ਲਿਖਿਆ ਹੋਇਆ ਹੈ। ਉਸ ਵੇਲੇ ਸਿਖਾਂ ਨੇ ਬੇਨਤੀ ਕੀਤੀ ਕਿ ਸੱਚੇ ਪਾਤਿਸ਼ਾਹ ਜੀ! ਇਹ ਜਿਹੜੀਆਂ ਗੁਪਤ ਰੂਹਾਂ ਹਨ, ਕਿੰਨੀਆਂ ਕੁ ਹਨ? ਇਨ੍ਹਾਂ ਦੇ ਦਰਸ਼ਨ ਕਰਾਓ। ਸਤਿਗੁਰੂ ਮਹਾਰਾਜ ਜੀ ਨੇ ਕਿਹਾ—

**'ਸਰਬ ਭੂਤ ਆਪਿ ਵਰਤਾਰਾ॥**
**ਸਰਬ ਨੈਨੇ ਆਪਿ ਪੇਖਨਹਾਰਾ॥''**

... ... ... ...

**'ਕਈ ਕੋਟਿ ਭੂਤ ਪ੍ਰੇਤ ਸੂਕਰ ਮ੍ਰਿਗਾਚ॥'**

ਇਹ ਜਦੋਂ ਤੁਕ ਉਚਾਰੀ ਉਸ ਵੇਲੇ ਗੁਪਤ ਰੂਹਾਂ ਦਿੱਸਣ ਲਗ ਗਈਆਂ। ਰਾਹਾਂ ਦੇ ਰਾਹ ਭਰੇ ਆਉਂਦੇ ਹਨ। ਸਤਿਗੁਰੂ ਮਹਾਰਾਜ ਸਾਹਿਬ ਜੀ ਨੇ ਗੁਪਤ ਰੂਹਾਂ ਨੂੰ ਪੁਛਿਆ ਕਿ ਤੁਸੀਂ ਕਿੰਨੇ ਕੁ ਹੋ? ਕਹਿੰਦੇ ਮਹਾਰਾਜਾ! ਅਸੀਂ ਤਾਂ ਘਟ ਗਏ ਹਾਂ।

ਹਜੂਰ ਨੇ ਪੁਛਿਆ—ਘਟ ਕਿਉਂ ਗਏ? ਕਹਿੰਦੇ-ਜਿਸ ਪੁਰਸ਼ ਇਸਤ੍ਰੀ ਦੀ ਸ਼ਾਦੀ ਤੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀਆਂ ਲਾਵਾਂ ਦਾ ਪਾਠ ਹੋ ਜਾਂਦਾ ਹੈ, ਉਹ ਸਾਡੀ ਜੂਨ ਵਿਚ ਨਹੀਂ ਰਲਦਾ ਮਹਾਰਾਜ ਜੀ! ਉਹ ਭਾਵੇਂ ਬੇ-ਗਤ ਹੋ ਕੇ ਮਰੇ। ਅਸੀਂ ਇਉਂ ਕਰਦੇ ਹਾਂ ਜਦੋਂ ਵਿਆਹ ਵਾਸਤੇ ਕੜਾਹੀ ਚੜ੍ਹਾਉਂਦੇ ਭਾਵ ਕਰਦੇ ਹਨ ਓਦੋਂ ਅਸੀਂ ਲਾੜੀ ਤੇ ਲਾੜੇ ਦੇ ਕੋਈ ਨਾ ਕੋਈ ਰੋਮ ਤੋੜ ਲੈਂਦੇ ਹਾਂ ਇਸ ਤਰ੍ਹਾਂ ਜਦੋਂ ਉਹ ਗਲੀਚ ਹੋ ਕੇ ਮਰਨ ਓਦੋਂ ਅਸੀਂ ਆਪਣੀ ਜੂਨ ਵਿਚ ਰਲਾ ਲੈਂਦੇ ਹਾਂ ਪਰ ਸਤਿਗੁਰੂ ਰਾਮਦਾਸ ਸਾਹਿਬ ਜੀ ਦੀਆਂ ਲਾਵਾਂ ਜਿਸ ਵਿਆਹ 'ਤੇ ਪੜ੍ਹੀਆਂ ਜਾਂਦੀਆਂ ਹਨ ਤੇ ਸਤਿਗੁਰਾਂ ਦੀਆਂ ਪ੍ਰਕੰਮਿਆਂ ਕੀਤੀਆਂ ਜਾਣ, ਉਹਨਾਂ ਤੇ ਸਾਡਾ ਜੋੜ ਨਹੀਂ ਚਲਦਾ। ਪਰੇਤ ਜੂਨੀ ਸਾਡੀ ਇਉਂ ਘਟ ਗਈ। ਸੁਣ ਕੇ ਮਹਾਰਾਜ ਜੀ ਨੇ ਕਿਹਾ—ਸਿਖੋ! ਨਿਤਨੇਮ ਬਣਾ ਲਓ, ਲਾਵਾਂ ਦਾ ਪੰਜਾਂ ਬਾਣੀਆਂ ਦੇ ਨਾਲ, ਹਮੇਸ਼ਾਂ ਪਾਠ ਕਰਿਆ ਕਰੋ। ਦਸਵੇਂ ਸਤਿਗੁਰੂ ਜੀ ਨੇ ਮਰਯਾਦਾ ਕਾਇਮ ਕੀਤੀ।

'ਕਰ ਕਾਜ ਚਲੇ ਸੁ ਅਨੰਦਨ ਕੇ॥'

ਇਸ ਪ੍ਰਕਾਰ ਅਨੰਦ ਕਾਰਜ ਦੀ ਮਰਯਾਦਾ ਕਲਗੀਧਰ ਜੀ ਨੇ ਕਾਇਮ ਕੀਤੀ ਪੱਕੀ ਬੰਨ੍ਹ ਦਿਤੀ। ਹੁਕਮ ਕੀਤਾ ਕਿ ਅਨੰਦ ਕਾਰਜ ਤੇ ਮੂਲ ਮੰਤ੍ਰ ਪੜ੍ਹ ਕੇ ਫਿਰ ਸਿੱਖਿਆ ਦੇ ਕੇ ਲਾਵਾਂ ਦਾ ਪਾਠ ਕਰਕੇ ਗੁਰਾਂ ਦੀ ਪ੍ਰਕਰਮਾਂ ਕਰਾ ਕੇ ਅਨੰਦ ਸਾਹਿਬ ਦਾ ਪਾਠ ਕਰਨਾ।

(੮) **ਪਾ: ਦਸਵੀਂ**—ਏਸੇ ਪ੍ਰਕਾਰ ਮਿਸਤ੍ਰੀ ਸਿੰਘ ਦਾ ਭਾਈ ਕੰਧਾਰਾ ਸਿੰਘ ਜੀ ਦੀ ਲੜਕੀ ਦੇ ਨਾਲ ਅਨੰਦ ਕਾਰਜ ਆਪ ਦੀ ਹਜ਼ੂਰੀ ਵਿਚ ਕੀਤਾ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਮਰਯਾਦਾ ਤੋਰੀ ਹੈ। ਇਸ ਪ੍ਰਕਾਰ ਇਹ ਮਰਯਾਦਾ ਹੈ।

ਇਸ ਪ੍ਰਕਾਰ ਸਾਧ ਸੰਗਤ ਜੀ! ਇਸ ਅਨੰਦ ਦੀ ਮਰਯਾਦਾ ਵਿਚ ਘਟ ਤੋਂ ਘਟ ਇਹ ਗੁਣ ਹੋਣੇ ਚਾਹੀਦੇ ਹਨ। ਪਹਿਲਾਂ ਦੋਵੇਂ ਧਰਮੀ ਹੋਣੇ ਚਾਹੀਦੇ ਹਨ। ਜਿਵੇਂ ਕਿ ਸਿੰਘ ਤੇ ਬੀਬੀ ਦੋਹਾਂ ਨੇ ਸਤਿਗੁਰੂ ਸਾਹਿਬ ਜੀ ਦਾ ਖੰਡੇ ਦਾ ਅੰਮ੍ਰਿਤ ਛਕਿਆ ਹੋਵੇ। ਅੰਮ੍ਰਿਤਧਾਰੀ ਹੋਣੇ ਚਾਹੀਦੇ ਹਨ। ਰਹਿਤ ਵਾਲੇ ਹੋਣੇ ਚਾਹੀਦੇ ਹਨ। ਦੋਹਾਂ ਦਾ ਸਰੂਪ ਇਕੋ ਜਿਹਾ ਹੋਣਾ ਚਾਹੀਦਾ ਹੈ। ਘਰ ਸਾਮਾਨ ਇਕੋ ਜਿਹੇ ਹੋਣੇ ਚਾਹੀਦੇ ਹਨ। ਵਧ ਘਟ ਹੋਵੇ ਤਾਂ ਫਰਕ ਪਿਆ ਰਹਿੰਦਾ ਹੈ ਅਤੇ ਇਉਂ ਉਲਾਹਮੇ ਆਉਂਦੇ ਰਹਿੰਦੇ ਹਨ ਤੇ ਵਿੱਦਿਆ ਦੋਹਾਂ ਵਿਚ ਗੁਰਮਤਿ ਦੀ ਹੋਣੀ ਚਾਹੀਦੀ ਹੈ। ਘੱਟ ਤੋਂ ਘੱਟ ਮਹਾਰਾਜ ਜੀ ਦੇ ਪਾਠੀ ਗੁਰੂ ਸਾਹਿਬ ਜੀ ਦੇ ਤੇ ਇਤਿਹਾਸ ਦੀ ਵਾਕਫ਼ੀਅਤ ਵਾਲੇ ਹੋਣੇ ਚਾਹੀਦੇ ਹਨ। ਹੋਰ ਵਿੱਦਿਆ ਆਪਣੇ ਰੁਜ਼ਗਾਰ ਵਾਸਤੇ ਭਾਵੇਂ ਕੋਈ ਕਿੰਨੀ ਪੜ੍ਹੇ। ਧਾਰਮਕ ਵਿਦਿਆ, ਗੁਰੂ ਬਾਣੀ ਦੇ, ਅੰਮ੍ਰਿਤ ਛਕ ਕੇ ਪੰਜ

ਬਾਣੀਆਂ ਦੇ ਨਿਯਮੀ ਰਾਤ ਨੂੰ ਰਹਿਰਾਸ ਤੇ ਸੋਹਿਲੇ ਤੇ ਇਹ ਨਿਯਮੀ ਹੋਣੇ ਚਾਹੀਦੇ ਹਨ। ਹੋਰ ਸੁਖਮਨੀ ਸਾਹਿਬ ਸੁਆਸ ਸੁਆਸ ਦਾ ਭਜਨ ਦੇ ਜਿੰਨਾਂ ਕੀਤਾ ਜਾਏ।

ਏਸ ਪ੍ਰਕਾਰ ਸਾਧ ਸੰਗਤ ਜੀ! ਇਨ੍ਹਾਂ ਗੁਣਾਂ ਦੇ ਸਹਿਤ ਹੋਣਾ ਚਾਹੀਦਾ ਹੈ ਅਤੇ ਲੜਕੇ ਦੀ ਉਮਰ ਵਡੀ ਨਹੀਂ ਹੋਣੀ ਚਾਹੀਦੀ, ਲੜਕੀ ਦੀ ਉਮਰ ਬਾਹਲੀ ਛੋਟੀ ਨਹੀਂ ਹੋਣੀ ਚਾਹੀਦੀ। ਵਧ ਤੋਂ ਵਧ ਚਾਰ ਕੁ ਸਾਲ ਦਾ ਫਰਕ ਹੋਵੇ ਅਤੇ ਏਦੂੰ ਵਧ ਨਹੀਂ ਹੋਣਾ ਚਾਹੀਦਾ। ਲੜਕੀ ਦੀ ਉਮਰ ਦੋ ਕੁ ਸਾਲ ਛੋਟੀ ਹੋਣੀ ਚਾਹੀਦੀ ਹੈ। ਲੜਕੇ ਦੀ ਥੋਹੜੀ ਜਿਹੀ ਵੱਡੀ ਹੋਣੀ ਚਾਹੀਦੀ ਹੈ ਅਤੇ ਇਹ ਚੀਜ਼ ਮਾਪਿਆਂ ਨੂੰ ਵੇਖਣ ਦੇ ਲਾਇਕ ਹੁੰਦੀ ਹੈ।

**ਭੁਝੰਗੀ ਤੇ ਭੁਝੰਗਨ ਨੂੰ ਸਿੱਖਿਆ**—ਦੂਸਰੀ ਗੱਲ ਸਾਧ ਸੰਗਤ ਜੀ! ਉਨ੍ਹਾਂ ਦੀ ਲਿਆਕਤ, ਸਰੂਪ, ਜੇਹਾ ਹੋਣਾ ਚਾਹੀਦਾ ਹੈ। ਰਹਿਣੀ, ਸਿੱਖਿਆ, ਇਸ਼ਟ, ਉਪਾਸ਼ਨਾ, ਗੁਰੂ, ਨਿਯਮ, ਸੁਭਾਉ, ਕਰਮ, ਧਰਮ, ਨੇਮ, ਇਸ਼ਟ, ਪੂਜਾ ਆਦਿ ਇਕੋ ਜਿਹੇ ਹੋਣੇ ਚਾਹੀਦੇ ਹਨ। ਖਾਣ-ਪੀਣ, ਪਹਿਨਣ, ਇਕ ਹੋਣੇ ਚਾਹੀਦੇ ਹਨ, ਜਿਸ ਕਰਕੇ ਚੰਗੇ ਤਰੀਕੇ ਨਾਲ ਗ੍ਰਿਹਸਤ ਆਸ਼੍ਰਮ ਨਿਭ ਸਕੇ। ਲੋਕ ਪ੍ਰਲੋਕ ਸਵਾਰਿਆ ਜਾਵੇ, ਆਉਣ ਜਾਣ ਦਾ ਗੇੜਾ ਮਿਟ ਜਾਵੇ, ਸਦਾ ਸੁਤੰਤਰ ਹੋ ਜਾਣ। ਲੜਕਾ ਅਤੇ ਲੜਕੀ ਨੇ ਵਿੱਦਿਆ, ਗੁਣ, ਸ਼ੁਭ ਸਿਖਿਆ ਪ੍ਰਾਪਤ ਕਰਕੇ ਬ੍ਰਹਮਚਾਰੀ ਆਸ਼੍ਰਮ ਤੋਂ ਗ੍ਰਿਹਸਤ ਆਸ਼੍ਰਮ ਵਿਚ ਇਉਂ ਪ੍ਰਵੇਸ਼ ਹੋਣਾ ਹੈ।

ਹੋਰ ਲੋਕਾਂ ਨੇ ਭਾਵੇਂ ਬਾਕੀ ਆਸ਼੍ਰਮ ਨੇ ਉੱਚਾ ਤੇ ਗ੍ਰਿਹਸਤ ਨੂੰ ਨੀਵਾਂ ਮੰਨਿਆ ਹੈ ਪਰ ਗੁਰਮਤਿ ਵਿਚ ਹੋਰ ਆਸ਼੍ਰਮਾਂ ਨਾਲੋਂ ਗ੍ਰਿਹਸਤ ਨੂੰ ਵਿਸ਼ੇਸ਼ਤਾ ਦਿਤੀ ਹੈ—

**'ਜੋਗੁ ਨ ਭਗਵੀ ਕਪੜੀ ਜੋਗ ਨ ਮੈਲੇ ਵੇਸ॥**
**ਨਾਨਕ ਘਰ ਬੈਠਿਆਂ ਜੋਗੁ ਪਾਈਐ ਸਤਿਗੁਰ ਕੈ ਉਪਦੇਸ਼॥'**

ਜੈਸੇ ਵੇਲ ਨਾਲੋਂ ਖਰਬੂਜ਼ਾ ਤੋੜ ਕੇ ਪਕਾਈਏ ਪੱਕੇ ਤਾਂ ਦਾਗੀ ਨਹੀਂ ਹੁੰਦਾ, ਕੌੜਾ ਨਹੀਂ ਹੁੰਦਾ, ਮਿੱਠਾ ਹੁੰਦਾ ਹੈ। ਗ੍ਰਿਹਸਤ ਵੀ ਖ਼ਰਬੂਜੇ ਦੀ ਵੇਲ ਵਾਂਗੂ ਹੈ। ਜੇ ਬਾਹਰ ਜਾਵੇ ਤਾਂ—

**ਗ੍ਰਿਹੁ ਤਜਿ ਬਨ ਖੰਡਿ ਜਾਈਐ ਚੁਨਿ ਖਾਈਐ ਕੰਦਾ॥**
**ਅਜਹੁ ਬਿਕਾਰਿ ਨ ਛੋਡਈ ਪਾਪੀ ਮਨੁ ਮੰਦਾ॥**

ਇਸ ਕਰਕੇ ਜੀਵਨ ਕਲੰਕੀ, ਦਾਗੀ ਤੇ ਕੌੜਾ ਹੋ ਜਾਂਦਾ ਹੈ ਤੇ ਗੁਰਮਤਿ ਅਨੁਸਾਰ—

**'ਜਿਹ ਘਰ ਬਨ ਸਮਸਰ ਕੀਏ ਤੇ ਪੂਰੇ ਸੰਸਾਰ॥**

**'ਵਿਚੇ ਗ੍ਰਿਹ ਗੁਰ ਬਚਨਿ ਉਦਾਸੀ**
**ਜਿਉ ਕਮਲੁ ਰਹੈ ਵਿਚ ਪਾਣੀ ਹੇ॥'**

**'ਰੇ ਮਨ ਐਸੋ ਕਰਿ ਸੰਨਿਆਸਾ॥**
**ਬਨ ਸੇ ਸਦਨ ਸਭੈ ਕਰਿ ਸਮਝਹੁ ਮਨ ਹੀ ਮਾਹਿ ਉਦਾਸਾ॥'**

**ਦਸ ਸਰੂਪ ਧਾਰ ਕੇ—**

**'ਘਰਿ ਬਾਰੀ ਹੋਇ ਵਰਤਿਆ ਘਰ ਬਾਰੀ ਸਿਖ ਪੈਰੀ ਪਾਏ॥'**

**ਹੋਰ ਜਿਵੇਂ ਭਾਈ ਸਾਹਿਬ ਦੇ ਕਬਿੱਤ ਸਵੈਯੇ—**

**ਜੈਸੇ ਸਰ ਸਰਿਤਾ ਸਕਲ ਮੈਂ ਸਮੁੰਦ੍ਰ ਬਡੋ, ਮੇਰ ਮੈ ਸੁਮੇਰ ਬਡੋ ਜਗਤ ਬਖਾਨ ਹੈ।**
**ਤਰਵਰ ਵਿਖੈ ਜੈਸੇ ਚੰਦਨ ਬਿਰਖ ਬਡੋ, ਧਾਤ ਮੈ ਕਨਕ ਅਤਿ ਉਤਮ ਕੈ ਮਾਨ ਹੈ।**
**ਪੰਛਨ ਮੈ ਹੰਸ ਮ੍ਰਿਗਰਾਜਨ ਮੈ ਸਾਰਦੂਲ, ਰਾਗਨ ਮੈ ਸਿਰੀ ਰਾਗ ਪਾਰਸ ਪਖਾਨ ਹੈ।**
**ਗਗਨਨ ਗਜਾਨ ਅਰ ਧਜਾਨਨ ਮੈ ਧਜਾਨ ਗੁਰ, ਸਕਲ ਧਰਮ ਮੈ ਗ੍ਰਿਹਸਤ ਪ੍ਰਧਾਨ ਹੈ।**

**—ਕਬਿੱਤ—**



**ਤ੍ਰਸ ਮੈ ਤੰਦੁਲ ਬੋਇ ਸਹੰਸ੍ਰ ਗੁਨੋ, ਦੇਹ ਧਾਰ ਕਰਤ ਹੈ ਪਰਉਪਕਾਰ ਜੀ॥**
**ਤ੍ਰਸ ਮੈ ਤੰਦੁਲ ਨਿਰਬਿਘਨ ਘੁਨ, ਰਾਖੈ ਰਹੈ ਚਿਰੰਕਾਲ ਹੋਤ ਨ ਬਿਕਾਰ ਜੀ॥**
**ਤ੍ਰਸ ਮੈ ਨਿਕਸ ਹੋਇ ਭਗੁਨ ਮਲੀਨ ਰੂਪ, ਧਵਾਇ ਕਰਵਾਇ ਰਾਧੇ ਰਹੈ ਨ ਸੰਸਾਰ ਜੀ॥**
**ਗੁਰੂ ਉਪਦੇਸੁ ਗੁਰ ਸਿਖ ਗ੍ਰਿਹਿ ਮੈ ਬੈਰਾਗੀ, ਗ੍ਰਿਹਿ ਤਜ ਬਨ ਖੰਡ ਹੋਤ ਨ ਉਧਾਰ ਜੀ॥**

**(ਕਬਿੱਤ ਸਵੈਯੇ ਭਾਈ ਗੁਰਦਾਸ, ਨੰ. ੩੭੬, ੧੨੧)**

ਸਤਿਗੁਰਾਂ ਨੇ ਆਪ ਘਰ ਬਾਰ ਪ੍ਰਵਾਰ ਵਿਚ ਰਹਿ ਕੇ ਅਸਾਂ ਨੂੰ ਸਿਖਿਆ ਦਿਤੀ ਹੈ।

**ਕਰਮ**—ਗੁਰ ਸਿਖ ਨੂੰ ਕਰਮ, ਧਰਮ, ਬਰਤ, ਪੂਜਾ ਕਿਹੜੇ ਕਰਨੇ ਚਾਹੀਦੇ ਹਨ? ਗੁਰ ਸਿਖ ਕਰਮ ਗੁਰ-ਗੁਰਮੁਖ ਨਾਮ ਦਾਨ ਇਸ਼ਨਾਨ॥

**ਸਤਿਗੁਰ ਕਾ ਜੋ ਸਿਖੁ ਅਖਾਏ**
**ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥**
**ਉਦਮ ਕਰੇ ਭਲਕੇ ਪਰਭਾਤੀ**
**ਉਸਨਾਨੁ ਕਰੇ ਅੰਮ੍ਰਿਤਸਰ ਨਾਵੈ॥**
**ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ**
**ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥**
**ਫਿਰ ਚੜੈ ਦਿਵਸੁ ਗੁਰਬਾਣੀ ਗਾਵੈ**
**ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥**
**ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ**
**ਸੋ ਗੁਰ ਸਿਖੁ ਗੁਰੂ ਮਨਿ ਭਾਵੈ॥**
**ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ**
**ਤਿਸੁ ਗੁਰ ਸਿਖ ਗੁਰੂ ਉਪਦੇਸੁ ਸੁਣਾਵੈ॥**
**ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰ ਸਿਖ ਕੀ**
**ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥**

**(ਗਉੜੀ ਵਾਰ ਮ: ੪)**

**ਗੁਰ ਸਿਖ ਭਲਕੇ ਉਠ ਕਰਿ ਅੰਮ੍ਰਿਤ ਵੇਲੇ ਸਰ ਨਾਵੰਦਾ॥**
**ਗੁਰ ਕੇ ਬਚਨ ਉਚਾਰ ਕੇ ਧਰਮਸਾਲ ਦੀ ਸੁਰਤਿ ਕਰੰਦਾ॥**
**ਸਾਧ ਸੰਗਤ ਵਿਚ ਜਾਇ ਕੈ ਗੁਰਬਾਣੀਦੇਇ ਪ੍ਰੀਤ ਸੁਣੰਦਾ॥**
**ਸੰਕਾ ਮਨਹੁ ਮਿਟਾਇ ਕੇ ਗੁਰ ਸਿਖਾਂ ਦੀ ਸੇਵ ਕਰੰਦਾ॥**
**ਕਿਰਤ ਵਿਰਤ ਕਰ ਧਰਮ ਦੀ ਲੈ ਪ੍ਰਸਾਦ ਆਣਿ ਵਰਤੰਦਾ॥**
**ਗੁਰਸਿਖਾਂ ਨੂੰ ਦੇਇ ਕਰ ਪਿਛੋਂ ਬਚਿਆ ਆਪ ਖਵੰਦਾ॥**
**ਕਲੀ ਕਾਲ ਪਰਗਾਸਿ ਕਰਿ ਗੁਰੂ ਚੇਲਾ ਚੇਲਾ ਗੁਰੁਸੰਦਾ॥**
**ਗੁਰਮੁਖ ਸਾਡੀ ਰਾਹੁ ਚਲਦਾ॥ ੧॥**

**(ਭਾ: ਗੁਰਦਾਸ ਵਾਰ ੪੦ ਪਉੜੀ ੧੧)**

'ਗੁਰਮੁਖਿ ਨਾਮ ਦਾਨੁ ਇਸਨਾਨੁ॥' 'ਨਾਮ ਦਾਨ ਇਸ਼ਨਾਨ ਬਿਨ ਅੰਨ ਸਿਉ ਕਰੇ ਨ ਨੇਹੁ॥' (ਰਹਿਤਨਾਮਾ) ਇਹ ਭੀ ਨੱਤ ਕਰਮ ਹੈ, ਹਮੇਸ਼ਾਂ ਇਸ਼ਨਾਨ ਕਰਨਾ। 'ਨਾਨਕ ਜੇ ਸਿਰ ਖੁਥੇ ਨਾਵਣਿ ਨਾਹੀ ਤਾਂ ਸਤ ਚਟੇ ਸਿਰਿ ਛਾਈ।' ਕਿਹਾ ਹੈ। ਨਾਮ ਜਪੇ ਤੋਂ ਬਿਨਾਂ— 'ਅਤਿ ਸੁੰਦਰ ਕੁਲੀਨ ਚਤੁਰ ਮੁਖ

ਗਿਆਨੀ ਧਨਵੰਤ। ਮਿਤਰਕ ਕਹੀਅਹਿ ਨਾਨਕਾ ਜੇ ਪ੍ਰੀਤਿ ਨਹੀ ਭਗਵੰਤ॥' 'ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ॥' ਬਿਨ ਸਿਮਰਨ ਐਸੇ ਸੁਆਸ ਸਹਿਤ ਹੈ॥ ਜੈਸੇ ਭਸਰਾ ਫੂਕ ਬਹਿਤ ਹੈ॥' ਦਾਨ ਵਿਤ ਅਨੁਸਾਰ ਕਰਨਾ, ਜਿਸ ਖੂਹ ਵਿਚੋਂ ਪਾਣੀ ਨਾ ਕਢੀਏ ਉਹ ਪਾਣੀ ਗੰਦਾ ਹੋ ਜਾਂਦਾ ਹੈ। 'ਜੋ ਬਾਬੇ ਦੇ ਦਾਮ ਨ ਦੈ ਹੈ॥ ਤਾਤੇ ਗਹਿ ਬਾਬਰ ਕੇ ਲੇਹੈ॥'

ਗ੍ਰਹਿਸਤੀ ਨੂੰ ਹੁਕਮ ਹੈ ਕਿ ਸ੍ਰੀ ਮੁਖਵਾਕ—

**ਪੁੰਨ ਦਾਨ ਕੇ ਕਰੇ ਸਰੀਰੁ॥ ਸੋ ਗਿਰਹੀ ਗੰਗਾ ਕਾ ਨੀਰੁ॥'**

**ਧਰਮ**—ਹਿੰਦੂ ਮੁਸਲਮਾਨ ਤੇ ਈਸਾਈਆਂ ਦੇ ਧਰਮ ਵੱਖੋਂ ਵੱਖਰੇ। ਜੰਞੂ, ਤਿਲਕ, ਬੇਦੀਆਂ ਆਦਿ, ਸੋਨ ਚਿੜੀਆਂ ਉਡਾਉਣੀਆਂ, ਸੁੰਨਤ ਕਰਨੀ, ਨਕਟਾਈ ਪਾਉਣੀ ਆਦਿ ਈਸਾ ਤੇ ਯਕੀਨ ਕਰਾਉਣਾ।

**ਗੁਰਮਤਿ ਦਾ ਧਰਮ**—ਅੰਮ੍ਰਿਤ ਪਾਨ ਕਰਨਾ, ਪੰਜ ਕਕਾਰਾਂ ਦੀ ਰਹਿਤ ਰੱਖਣੀ, ਚਾਰ ਕੁਰਹਿਤਾਂ ਤੋਂ ਬਚ ਕੇ ਰਹਿਣਾ।

**ਕੇਸ**—ਮੁਹੰਮਦ ਸਾਹਿਬ ਦੇ ਕੇਸ਼ ਸੁੱਤੇ ਪਏ ਦੇ ਸੜੇ ਸਨ ਤਾਂ ਉਸ ਨੇ ਬਹੁਤ ਅਫ਼ਸੋਸ ਕੀਤਾ, ਖ਼ੁਦਾ! ਮੇਰੇ ਕੇਸ ਨਾ ਸੜਦੇ ਮੈਂ ਬੇਸ਼ਕ ਮਰ ਹੀ ਜਾਂਦਾ ਤੇ ਅਜ ਕਲ੍ਹ ਕਿਸ ਤਰ੍ਹਾਂ ਪੈਸੇ ਦੇ ਕੇ ਕਟਾਉਂਦੇ ਹਨ।

**ਕੰਘਾ**—ਬੁਧੂ ਸ਼ਾਹ ਪੀਰ ਨੂੰ ਦਸਵੇਂ ਪਾਤਿਸ਼ਾਹ ਜੀ ਨੇ ਕੰਘਾ ਬਖਸ਼ਿਆ ਚੰਗੀ ਚੀਜ਼ ਜਾਣ ਕੇ।

**ਕੜਾ**—ਸ਼ਿਵ ਜੀ ਦੀ ਉਪਾਸ਼ਨਾ ਕਰਨ ਤੋਂ ਭਸਮਾਰਦ ਦੈਂਤ ਨੇ ਕੜਾ ਹੀ ਮੰਗਿਆ ਸੀ।

**ਕਛਹਿਰਾ**—ਹਨੂੰਮਾਨ ਨੇ ਸੀਤਾ ਜੀ ਦੀ ਖਬਰ ਲਿਆਂਦੀ ਤੇ ਜੰਗ ਵਿਚ ਬੇਅੰਤ ਹੀ ਕੰਮ ਕੀਤਾ, ਸੰਜੀਵਨੀ ਬੂਟੀ ਲਿਆਂਦੀ ਪਰ ਸਰਬੰਸ ਦਾਨ ਵੇਲੇ ਕਛਹਿਰਾ ਹੀ ਹਨੂੰਮਾਨ ਨੂੰ ਸ੍ਰੀ ਰਾਮ ਚੰਦਰ ਜੀ ਨੇ ਦਿੱਤਾ, ਭਾਵੇਂ ਰਾਜ ਪ੍ਰਾਪਤ ਕਰ ਸਕਦਾ ਸੀ। ਜਿਸ ਦਾ ਲੋਕ ਪ੍ਰਲੋਕ ਦਾ ਪੜਦਾ ਰਹਿ ਗਿਆ, ਉਸਦਾ ਸਭ ਕੁਝ ਕਾਰਜ ਰਾਸ ਹੋ ਗਿਆ।

**ਕ੍ਰਿਪਾਨ**—ਸੂਲੀ ਚੜ੍ਹਨ ਵੇਲੇ ਈਸਾ ਜੀ ਨੇ ਆਪਣੇ ਮੁਰੀਦਾਂ ਨੂੰ ਕਿਹਾ ਕਿ ਆਪਣੇ ਬਦਨ ਦੇ ਕਪੜੇ ਵੇਚਕੇ ਭੀ ਕ੍ਰਿਪਾਨ ਖ੍ਰੀਦ ਕੇ ਆਪਣੇ ਕੋਲ ਰੱਖਣੀ। ਮਹਾਰਾਜ ਜੀ ਦਾ ਹੁਕਮ ਹੈ—

**ਸ਼ਸਤ੍ਰ ਹੀਣ ਕਬਹੁ ਨਹਿ ਹੋਇ॥**
**ਰਹਿਤਵਾਨ ਸਿੰਘ ਹੈ ਸੋਈ॥**
**'ਸਿਖੀ ਨਿਸ਼ਾਨੇ ਪੰਜ ਹਰਫ਼ ਅਸਤ ਕਾਫ਼॥**
**ਹਰਗਿਜ਼ ਨ ਬਾਸ਼ਦ ਅਜ਼ੀ ਪੰਜ, ਮੁਆਫ਼॥**
**ਕੜਾ ਕਾਰਦੋ ਕੱਛ ਕੰਘੇ ਬਿਦਾਂ॥**
**ਬਿਲਾ ਕੇਸ ਹੇਰ ਅਸਤ ਜੁਮਲੇ ਨਿਸ਼ਾਂ॥**

ਸਿਖੀ ਧਰਮ ਦੇ ਨਿਸ਼ਾਨ ਪੰਜ ਕਰਾਰ—ਕੜਾ, ਕ੍ਰਿਪਾਨ, ਕਛਹਿਰਾ, ਕੰਘਾ ਤੇ ਕੇਸ ਹਨ।

**ਨੇਮ**—ਕੋਈ ਗੰਗਾ ਜਾਕੇ ਜੁੱਤੀ ਪਾਉਣੀ ਛੱਡ ਦੇਂਦਾ ਹੈ, ਕੋਈ ਫਲ ਖਾਣਾ, ਕੋਈ ਬਸਤਰ ਪਾਉਣਾ, ਕੋਈ ਸੌਣਾ ਛੱਡ ਦਿੰਦਾ ਹੈ। ਪਰ ਗੁਰੂ ਕਾ ਸਿੱਖ—

**ਗੁਰਮਤਿ ਨੇਮ**—ਵਿਕਾਰਾਂ, ਦਾ ਤਿਆਗਨ ਕਰੋ। ਨੇਮ ਕਰੇ ਬਾਣੀ ਪੜ੍ਹਨ ਦਾ, ਨੇਮ ਕਰੇ ਅੰਮ੍ਰਿਤ ਵੇਲੇ ਉੱਠਣ ਦਾ, ਨੇਮ ਕਰੇ ਨਾਮ ਦਾਨ ਇਸ਼ਨਾਨ ਦਾ, ਜਤ ਸਤ ਵਿਚ ਪੱਕੇ ਰਹਿਣ ਦਾ।

ਮਾਰੂ ਮਹਲਾ ੫ ਘਰੁ ੪ ਅਸਟਪਦੀਆ॥

**ੴ ਸਤਿਗੁਰ ਪ੍ਰਸਾਦਿ॥**

**ਚਾਦਨਾ ਚਾਦਨੁ ਆਂਗਨਿ ਪ੍ਰਭ ਜੀਉ ਅੰਤਰਿ ਚਾਂਦਨਾ॥ ੧॥**
**ਆਰਾਧਨਾ ਅਰਾਧਨੁ ਨੀਕਾ ਹਰਿ ਹਰਿ ਨਾਮੁ ਅਰਾਧਨਾ॥ ੨॥**
**ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਲੋਭੁ ਤਿਆਗਨਾ॥ ੩॥**



**ਮਾਗਨਾ ਮਾਗਨੁ ਨੀਕਾ ਹਰਿ ਜਸੁ ਗੁਰ ਤੇ ਮਾਗਨਾ॥ ੪॥**
**ਜਾਗਨਾ ਜਾਗਨੁ ਨੀਕਾ ਹਰਿ ਕੀਰਤਨ ਮਹਿ ਜਾਗਨਾ॥ ੫॥**
**ਲਾਗਨਾ ਲਾਗਨੁ ਨੀਕਾ ਗੁਰ ਚਰਣੀ ਮਨੁ ਲਾਗਨਾ॥ ੬॥**
**ਇਹ ਬਿਧਿ ਤਿਸਹਿ ਪਰਾਪਤੇ ਜਾਕੈ ਮਸਤਕਿ ਭਾਗਨਾ॥ ੭॥**
**ਕਹੁ ਨਾਨਕ ਤਿਸੁ ਸਭੁ ਕਿਛੁ ਨੀਕਾ ਜੋ ਪ੍ਰਭ ਕੀ ਸਰਨਾਗਨਾ॥ ੮॥**

**(ਪੰਨਾ ੧੦੧੮)**

**ਬ੍ਰਤ**—ਕੋਈ ਬਰਤ ਰਖਦੇ ਹਨ, ਪਹਿਲਾਂ ਭੁਖੇ ਰਹਿਣ ਦਾ। ਫਿਰ ਬਹੁਤਾ ਖਾ ਕੇ ਔਖਾ ਹੋਣਾ। ਜਿਵੇਂ ਇਕਾਦਸੀ ਦੀ ਭੁਖ ਦੁਆਦਸੀ ਵਿਚ ਕਢਦੇ ਹਨ। ਕਈ ਪੁੰਨਿਆਂ ਦਾ ਸੰਗ੍ਰਾਂਦ ਦਾ, ਮੰਗਲਵਾਰ ਆਦਿਕ ਦਾ ਵਰਤ ਰਖਦੇ ਹਨ। ਕਈ ਬਾਵਨ ਦੁਆਦਸੀ, ਰਾਮ ਨੌਮੀ, ਕ੍ਰਿਸ਼ਨ ਅਸ਼ਟਮੀ ਦਾ, ਇਹ ਯੋਗ ਨਹੀਂ।

ਸ੍ਰੀ ਮੁਖਵਾਕ ਹੈ-'ਸਗਲੀ ਥੀਤਿ ਪਾਸਿ ਡਾਰਿ ਰਾਖੀ॥ ਅਸਟਮ ਥੀਤਿ ਗੋਬਿੰਦ ਜਨਮ ਸੀ॥ 'ਭਰਮ ਭੂਲੇ ਨਰ ਕਰਤ ਕਚਰਾਇਣ॥' ਗੁਰਮਤਿ ਦਾ ਵਰਤ ਹੈ—'ਓਨੀ ਦੁਨੀਆ ਤੋੜੇ ਬੰਧਨਾ ਅੰਨ ਪਾਨੀ ਥੋੜਾ ਖਾਇਆ॥' ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤ॥' (ਪਾ: ੧੦) 'ਥੋੜਾ ਸਵਣਾ ਖਾਵਣਾ ਥੋੜਾ ਬੋਲਣ ਗੁਰਮਤਿ ਪਾਏ॥'

(ਭਾਈ ਗੁਰਦਾਸ ਜੀ)

ਏਸ ਪ੍ਰਕਾਰ ਸਾਧ ਸੰਗਤ ਜੀ! ਸਿੱਖਾਂ ਦੇ ਅੰਦਰ ਇਹ ਨਿਯਮ ਹੋਣੇ ਚਾਹੀਦੇ ਹਨ।

**ਪੁਰਸ਼ ਬ੍ਰਤ**—ਗੁਰੂ ਅਰਜਨ ਦੇਵ ਸਾਹਿਬ ਮਹਾਰਾਜ ਜੀ ਦਾ ਭਾਈ ਸੰਤ ਰਾਮ ਨਾਮ ਦਾ ਇਕ ਸਿੱਖ ਸੀ। ਪੰਜਵੇਂ ਪਾਤਿਸ਼ਾਹ ਦੀ ਆਗਯਾ ਪਾ ਕੇ ਇਹ ਹਰ ਰੋਜ਼ ਸੁਖਮਨੀ ਸਾਹਿਬ ਦਾ ਪਾਠ ਕਰਦਾ ਸੀ ਅਤੇ ਬੜਾ ਹੀ ਪਰੇਮੀ ਸੀ। ਨੌਕਰੀ ਕਰਦਾ ਸੀ, ਜਹਾਂਗੀਰ ਬਾਦਸ਼ਾਹ ਦਾ ਉਹ ਡਿਓੜੀਦਾਰ ਸੀ।

ਇਕ ਵਾਰ ਦੀ ਗਲ ਹੈ ਜਦੋਂ ਬਾਦਸ਼ਾਹ ਲਾਹੌਰ ਆਇਆ ਹੋਇਆ ਸੀ ਤਾਂ ਉਸ ਭਾਈ ਸੰਤ ਰਾਮ ਨੂੰ ਪਹਿਰਾ ਦੇਂਦੇ ਨੂੰ, ਦਿੱਲੀ ਦੇ ਬਾਦਸ਼ਾਹ ਜਹਾਂਗੀਰ ਦੀ ਸ਼ਹਿਜ਼ਾਦੀ ਨੇ ਤੱਕ ਕੇ ਆਪਣੀ ਮਾਂ ਬੇਗਮ ਨੂੰ ਕਿਹਾ ਕਿ ਮੈਂ ਤਾਂ ਉਸ ਸਿੱਖ ਨਾਲ ਹੀ ਸ਼ਾਦੀ ਕਰਾਉਣੀ ਹੈ।

ਬੇਗਮ ਨੇ ਕਿਹਾ ਕਿ ਬੇਟੀ! ਹਠ ਨਾ ਕਰ 'ਤੈਨੂੰ ਹੋਰ ਕਿਸੇ ਸੂਬੇ ਦੇ ਨਾਲ, ਇਲਾਕੇ ਵਾਲੇ ਦੇ ਨਾਲ ਵਿਆਹਾਂਗੇ। ਕਹਿੰਦੀ-ਨਹੀਂ, ਮਾਂ ਤਾਂ ਏਸੇ ਨਾਲ ਹੀ ਸ਼ਾਦੀ ਕਰਾਉਣੀ ਹੈ। ਜਹਾਂਗੀਰ ਦੇ ਕੋਲ ਬੇਗਮ ਨੇ ਦੱਸਿਆ।

ਬਾਦਸ਼ਾਹ ਨੇ ਕਿਹਾ—ਅੱਛਾ! ਆਪਾਂ ਇਸ ਸਿੱਖ ਨੂੰ ਮੁਸਲਮਾਨ ਬਣਾ ਲਵਾਂਗੇ ਤੇ ਇਸ ਨੂੰ ਕਿਸੇ ਇਲਾਕੇ ਦਾ ਸੂਬਾ ਬਣਾ ਦੇਵਾਂਗੇ। ਇਸ ਦੇ ਨਾਲ ਲੜਕੀ ਦਾ ਨਿਕਾਹ ਕਰ ਦਈਏ। ਉਸ ਬੇਗਮ ਦੀ ਟਹਿਲਣ ਨੇ ਆ ਕੇ ਆਪਣੀ ਪਤੀ ਨੂੰ ਦੱਸਿਆ। ਉਹ ਮੁਸਲਮਾਨ ਸਿਪਾਹੀ ਸੀ, ਉਸ ਸਿਖ ਸੰਤ ਰਾਮ ਦੇ ਨਾਲ ਦੂਜਾ ਡਿਓੜੀਦਾਰ ਸੀ, ਉਸਨੇ ਦੱਸਿਆ ਸਿਖਾ! ਤੈਨੂੰ ਵਧਾਈਆਂ। ਜਿਹੜੇ ਸਤਿਕਾਰ ਨੂੰ ਬੜੇ ਬੜੇ ਸੂਬੇ ਚਾਹੁੰਦੇ ਹਨ ਤੇ ਉਹਨਾਂ ਨੂੰ ਨਹੀਂ ਮਿਲਦਾ, ਤੈਨੂੰ ਪ੍ਰਾਪਤ ਹੋਇਆ ਹੈ। ਕਲ੍ਹ ਨੂੰ ਤੇਰਾ ਸ਼ਾਹਜ਼ਾਦੀ ਨਾਲ ਨਿਕਾਹ ਹੋ ਜਾਣਾ ਹੈ।

ਇਹ ਸੁਣ ਕੇ ਸੰਤ ਰਾਮ ਕਹਿੰਦਾ ਕਿ ਮੈਨੂੰ ਤਾਂ ਸਤਿਗੁਰੂ ਅਰਜਨ ਸਾਹਿਬ ਜੀ ਨੇ ਧਰਮ ਦਿਤਾ ਹੈ, ਮੈਂ ਸਿੱਖੀ ਧਰਮ ਤਾਂ ਕਦੇ ਨਹੀਂ ਛਡ ਸਕਦਾ। ਕਹਿੰਦਾ ਆਹ ਫੜ ਰਫਲ। ਰਫਲ ਫੜਾ ਕੇ ਜਿਉਂ ਰਾਤ ਨੂੰ ਨੱਠਾ, ਹੌਲੀ ਹੌਲੀ ਦਿਨੇ ਟਿਕ ਰਿਹਾ ਕਰੇ, ਰਾਤ ਨੂੰ ਨੱਠ ਪਿਆ ਕਰੇ, ਪਸ਼ੌਰ ਵਿਚ ਜਾ ਰਿਹਾ। ਉਧਰ ਬਾਦਸ਼ਾਹ ਨੇ ਹੁਲੀਆ ਭੇਜ ਦਿਤਾ। ਜੇ ਸਿੱਖ ਮੇਰੀ ਲੜਕੀ ਦੀ ਸ਼ਾਦੀ ਪ੍ਰਵਾਨ ਕਰੇ ਤਾਂ ਉਹਨੂੰ ਪਾਲਕੀ ਵਿਚ ਚੜ੍ਹਾ ਕੇ ਏਥੇ ਲਾਹੌਰ ਵਿਚ ਲਿਆਓ, ਜੇ ਨਾ ਮੰਨੇ ਤਾਂ ਸਿਖ ਦਾ ਸਿਰ ਕਤਲ ਕਰ ਕੇ ਮੇਰੇ ਪਾਸ ਪਹੁੰਚਾਓ। ਇਹ ਹੁਕਮ ਤੇ ਉਸ ਸਿੱਖ ਦਾ ਹੁਲੀਆ ਪਸ਼ੌਰ ਵਿਚ ਗਿਆ। ਪਸ਼ੌਰ ਦੇ ਗੁਰਦਵਾਰੇ ਵਿੱਚ ਵੜਦੇ ਸਿੱਖ ਨੂੰ ਸਿਆਣ ਕੇ ਸਿਪਾਹੀਆਂ ਨੇ ਪਕੜ ਲਿਆ।

ਪਸ਼ੌਰ ਦੇ ਸੂਬੇ ਨੇ ਕਿਹਾ—ਓਏ! ਜਿਹੜੀ ਗਲ ਮੇਰੇ ਨਸੀਬ ਨਹੀਂ ਹੈ, ਉਹ ਤੈਨੂੰ ਬਾਦਸ਼ਾਹ ਦੀ ਲੜਕੀ ਮਿਲਣ ਲੱਗੀ ਹੈ। ਸਿਖਾ! ਤੂੰ ਧੰਨ ਭਾਗ ਆਪਣੇ ਸਮਝ। ਉਹ ਕਹਿੰਦਾ—ਮੈਂ ਗੁਰੂ ਸਾਹਿਬ ਜੀ ਦਾ ਧਰਮ ਦਿਤਾ ਨਹੀਂ ਛਡਣਾ। ਸ੍ਰੀ ਗੁਰੂ ਅਰਜਨ ਸਾਹਿਬ ਜੀ ਦੀ ਸਿਖੀ ਕਮਾਉਣੀ ਹੈ। ਮੈਂ ਇਸ ਤਰ੍ਹਾਂ ਕਿਸੇ ਮੁਸਲਮਾਨੀ ਨਾਲ ਸ਼ਾਦੀ ਬਿਲਕੁਲ ਨਹੀਂ ਕਰਨੀ।

ਇਹ ਸੁਣ ਕੇ ਸੂਬੇ ਨੇ ਕਿਹਾ—ਤੈਨੂੰ ਫਿਰ ਦੂਜਾ ਹੁਕਮ ਕਤਲ ਕਰਨ ਦਾ ਹੈ ਕਹਿੰਦਾ—ਕਤਲ ਬੇਸ਼ਕ ਕਰ ਦਿਓ।

ਉਸੇ ਵੇਲੇ ਭਾਈ ਸਾਹਿਬ ਨੂੰ ਦਰਿਆ ਤੇ ਲਿਆ ਕੇ ਕਤਲ ਕਰਨ ਲੱਗੇ। ਉਸ ਨੇ ਇਸ਼ਨਾਨ ਕਰ ਲਿਆ, ਸ੍ਰੀ ਜਪੁਜੀ ਸਾਹਿਬ ਦਾ ਪਾਠ ਕਰਕੇ ਗਰਦਨ ਝੁਕਾ ਦਿਤੀ। ਉਸ ਦੀ ਗਰਦਨ ਕੱਟੀ ਗਈ। ਸਰੀਰ ਉਸ ਦਾ ਦਰਿਆ ਵਿਚ ਰੋਹੜ ਦਿਤਾ ਗਿਆ। ਉਸ ਦੇ ਸਿਰ ਨੂੰ ਲਾਹੌਰ ਭੇਜਿਆ ਗਿਆ। ਲਾਹੌਰ ਜਦੋਂ ਸਿਰ ਆਇਆ, ਬਾਦਸ਼ਾਹ ਦੇ ਪੇਸ਼ ਕੀਤਾ ਗਿਆ।

ਬਾਦਸ਼ਾਹ ਨੇ ਉਸ ਵੇਲੇ ਆਪਣੀ ਸ਼ਾਹਜ਼ਾਦੀ ਦੇ ਮਹਿਲਾਂ ਵਿਚ ਲੈ ਜਾ ਕੇ ਉਹ ਥਾਲ ਵਿਚ ਰੱਖਿਆ, ਸ਼ਾਹਜ਼ਾਦੀ ਨੂੰ ਕਹਿੰਦਾ—ਲੈ ਸਿੱਖ ਐਹੋ ਜਿਹੇ ਹੁੰਦੇ ਹਨ। ਉਹ ਆਪਣਾ ਸਿੱਖੀ ਧਰਮ ਛੱਡ ਕੇ ਮੁਸਲਮਾਨੀ ਨਾਲ ਨਿਕਾਹ ਮੰਨਦੇ ਹੀ ਨਹੀਂ। ਵੇਖ ਐਡੇ ਉਹ ਕਾਫਰ ਹੁੰਦੇ ਹਨ। ਲੜਕੀ ਉਸ ਵਕਤ ਸਿਰ ਨੂੰ ਹੱਥ ਪੌਣ ਲਗੀ। ਦਸਵੇਂ ਪਾਤਿਸ਼ਾਹ ਜੀ ਨੇ ਚਰਿੱਤ੍ਰਾਂ ਵਿਚ ਲਿਖਿਆ ਹੈ—

**ਸਵਾ ਗਲਿਸਟ ਸਿਰ ਉਠਿਓ ਤਊ ਨ ਕਬੁਲੀ ਨਾਰ॥**

ਸਿੱਖ ਦਾ ਸਿਰ ਕੱਟਿਆ ਹੋਇਆ ਜਿਹੜਾ ਪਸ਼ੌਰ ਤੋਂ ਆਇਆ ਸੀ, ਲਾਹੌਰ ਵਿਚ ਲੈ ਕੇ ਗਿਆ ਕਿਲੇ ਵਿੱਚ ਮਹਿਲਾਂ ਵਿਚ। ਓਹ ਲੜਕੀ ਦੇ ਹੱਥ ਲਾਉਣ ਤੋਂ ਪਹਿਲਾਂ, ਸਵਾ ਗਿੱਠ ਸਿਰ ਉਤਾਂਹ ਉਠ ਖਲੋਤਾ। ਉਸ ਵੇਲੇ ਬਾਦਸ਼ਾਹ ਨੇ ਕਿਹਾ—ਹੇ ਖੁਦਾ! ਇਹਨਾਂ ਸਿੱਖਾਂ ਮਰਿਆਂ ਵਿਚ ਵੀ ਤਾਕਤ ਹੈ। ਕੀ ਗਲ ਹੈ। ਉਸ ਵੇਲੇ ਸ਼ਾਹਜ਼ਾਦੀ ਕਹਿਣ ਲੱਗੀ—ਮੈਂ ਜਾਣਦੀ ਹਾਂ, ਪਿਤਾ! ਉਹਨੇ ਮੈਨੂੰ ਜਿਉਂਦੇ ਨੇ ਨਹੀਂ ਕਬੂਲਿਆ ਤੇ ਇਸ ਦਾ ਮਰੇ ਦਾ ਧਰਮ ਖੁਦਾ ਹੁਣ ਆਪ ਰਖਦਾ ਹੈ। ਇਸ ਕਰ ਕੇ ਮੇਰਾ ਹੱਥ ਨਹੀਂ ਹੁਣ ਛੋਹਣਾ।

ਸਾਧ ਸੰਗਤ ਜੀ! ਏਸ ਪ੍ਰਕਾਰ ਦੇ ਸਿੱਖ ਹੁੰਦੇ ਸੀ। ਐਹੋ ਜਿਹੇ ਗੁਣ ਸਾਡੇ ਅੰਦਰ ਹੋਣੇ ਚਾਹੀਦੇ ਹਨ। ਕਲਗੀਧਰ ਜੀ ਨੇ ਕਿਹਾ ਹੈ—

**'ਸੁਧ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ॥**
**ਪੂਤ ਇਹੈ ਪ੍ਰਣ ਤਹਿ ਪ੍ਰਾਨ ਜਬ ਲਗ ਘਟ ਥਾਰੇ॥**
**ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿਤ ਬਢੇਯਹੁ॥**
**ਪਰ ਨਾਰੀ ਕੀ ਸੇਜ ਭੂਲ ਸੁਪਨੇ ਹੂ ਨ ਜੈਯਹੁ॥.....'**
**'ਪਰ ਧਨ ਪਾਹਨ ਤੁਲ ਪਰ ਤ੍ਰਿਆ ਮਾਤ ਹਮਾਰੇ॥'**

ਪ੍ਰਾਇਆ ਧਨ ਪੱਥਰ ਦੀ ਨਿਆਈਂ' ਹੈ। ਪ੍ਰਾਈਆਂ ਇਸਤ੍ਰੀਆਂ ਸਾਡੀਆਂ ਮਾਵਾਂ ਹਨ। ਵੱਡੀਆਂ ਮਾਵਾਂ ਹਨ, ਬ੍ਰਾਬਰ ਦੀਆਂ ਭੈਣਾਂ ਹਨ। ਛੋਟੀਆਂ ਧੀਆਂ ਦੀ ਨਿਆਈਂ ਹਨ। ਆਪਣੇ ਪਤੀਬ੍ਰਤ ਧਰਮ ਵਿਚ ਕਾਇਮ ਰਹਿਣਾ। ਇਸ ਬਚਨ ਵਿੱਚ ਬੱਚੀ ਬੱਚੇ ਨੂੰ ਰਹਿਣਾ ਚਾਹੀਦਾ ਹੈ।

**'ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ।'**
**'ਵੇਖ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ॥'**

**ਇਸਤ੍ਰੀ ਬ੍ਰਤ**—ਏਸੇ ਪ੍ਰਕਾਰ ਬੀਬੀਆਂ ਦੇ ਅੰਦਰ ਵੀ ਇਹ ਗੁਣ ਆਉਣੇ ਚਾਹੀਦੇ ਹਨ। ਜਿਵੇਂ ਕਾਬਲ ਦੀ ਮਾਈ ਸੇਵਾਂ ਸੀ। ਸਾਧ ਸੰਗਤ ਜੀ ! ਗੋਇੰਦਵਾਲ ਸਾਹਿਬ ਜਦੋਂ ਗੁਰੂ ਸਾਹਿਬ ਜੀ ਬਾਉਲੀ ਬਣਾ ਰਹੇ ਸਨ, ਉਹ ਉਸ ਵੇਲੇ ਆ ਕੇ ਸੇਵਾ ਕਰਦੀ ਸੀ। ਜਦੋਂ ਸੇਵਾ ਕਰਿਆ ਕਰੇ ਅਤੇ ਕਾਰ ਸੇਵਾ ਕਰਦੀ ਹੋਈ ਟੋਕਰੇ ਨੂੰ ਇਸ ਤਰ੍ਹਾਂ ਝੂਟਾ ਦੇਵੇ ਜਿਵੇਂ ਪੰਘੂੜੇ ਨੂੰ ਹਿਲੂਣਾ ਦੇਈਦਾ ਹੈ।



ਸਿੱਖਾਂ ਨੇ ਪੁੱਛਿਆ—ਮਹਾਰਾਜ ਜੀ! ਇਹ ਬੀਬੀ ਕੌਣ ਹੈ? ਰਾਤ ਨੂੰ ਛਿਪ ਜਾਂਦੀ ਹੈ, ਸਵੇਰੇ ਆ ਜਾਂਦੀ ਹੈ।

ਸ੍ਰੀ ਗੁਰੂ ਅਮਰਦਾਸ ਜੀ ਨੇ ਆਪ ਦੀ ਹਜ਼ੂਰੀ ਵਿਚ ਬੁਲਾ ਕੇ ਕਿਹਾ—ਬੀਬੀ! ਤੂੰ ਕਿਥੋਂ ਆਈ ਹੈਂ? ਇਹਨੇ ਕਿਹਾ ਮਹਾਰਾਜ ਜੀ! ਮੈਂ ਕਾਬਲ ਵਿਚੋਂ ਆਉਂਦੀ ਹਾਂ। ਮੇਰਾ ਪਤੀ ਆਪ ਜੀ ਦਾ ਸਿੱਖ ਹੈ। ਮੈਂ ਉਨ੍ਹਾਂ ਨੂੰ ਕਿਹਾ ਕਿ ਬਾਉਲੀ ਸਾਹਿਬ ਦੀ ਕਾਬਲੋਂ ਜਾਕੇ ਹਰ ਰੋਜ਼ ਸੇਵਾ ਕਰਿਆ ਕਰੂੰਗੀ ਮੈਨੂੰ ਆਗਿਆ ਦੇਹੋ। ਮੈਂ ਸੇਵਾ ਕਰਨ ਵਾਸਤੇ ਕਾਬਲੋਂ ਹਰ ਰੋਜ਼ ਮਹਾਰਾਜ ਜੀ! ਏਥੇ ਆਉਂਦੀ ਹਾਂ ਤੇ ਰਾਤ ਨੂੰ ਘਰ ਹੀ ਚਲੀ ਜਾਂਦੀ ਹਾਂ। ਵੇਖ ਲਓ! ਗੱਡੀ ਦੇ ਰਸਤੇ ਭੀ ਹਰ ਰੋਜ਼ ਕਾਬਲ ਵਿਚ ਪਹੁੰਚਿਆ ਨਹੀਂ ਜਾ ਸਕਦਾ, ਪਰ ਉਸ ਬੀਬੀ ਵਿਚ ਐਡੀ ਤਾਕਤ ਸੀ।

ਗੁਰੂ ਜੀ ਕਹਿਣ ਲਗੇ—ਬੀਬੀ! ਇਤਨੀ ਤਾਕਤ ਕਿਵੇਂ ਹੋਈ? ਕਹਿਣ ਲੱਗੀ—ਮਹਾਰਾਜ ਜੀ! ਮੇਰੇ ਵਿੱਚ ਪਤੀਬ੍ਰਤ ਧਰਮ ਹੈ। ਮੈਂ ਆਪਣੇ ਪਤੀ ਤੋਂ ਬਗੈਰ ਕਿਸੇ ਪੁਰਖ ਨੂੰ ਪੁਰਖ ਨਹੀਂ ਸਮਝਦੀ। ਸਾਰਿਆਂ ਨੂੰ ਇਸਤ੍ਰੀਆਂ ਦੀ ਨਿਆਈਂ ਸਮਝਦੀ ਹਾਂ। ਇਕ ਆਪਣੇ ਪਤੀ ਨੂੰ ਪ੍ਰਮੇਸ਼ਰ ਰੂਪ ਕਰਕੇ ਮੰਨਿਆਂ ਹੈ, ਇਹ ਤਾਕਤ ਤਾਂ ਮੇਰੇ ਵਿਚ ਆਈ ਹੈ।

ਫਿਰ ਪੰਘੂੜਾ ਹਲਾਉਣ ਦਾ ਕਾਰਨ ਦੱਸਿਆ, ਕਿ—ਮਹਾਰਾਜ ਜੀ! ਮੇਰਾ ਬੱਚਾ ਗੋਦੀ ਦਾ ਹੈ। ਮੈਂ ਸੋਚਿਆ ਕਿ ਇਸ ਨੇ ਸੇਵਾ ਨਹੀਂ ਕਰਨ ਦੇਣੀ, ਉਸ ਨੂੰ ਪੰਘੂੜੇ ਤੇ ਲਿਟਾ ਆਉਂਦੀ ਹਾਂ। ਜਦੋਂ ਉਹ ਬੱਚਾ ਰੋਂਦਾ ਹੈ, ਮੈਨੂੰ ਇਥੋਂ ਪਤਾ ਲਗ ਜਾਂਦਾ ਹੈ, ਮੈਂ ਟੋਕਰੇ ਨੂੰ ਹਲੂਣਾ ਦੇ ਕੇ ਬੱਚੇ ਨੂੰ ਵਿਰਾ ਲੈਂਦੀ ਹਾਂ। ਐਡੀ ਤਾਕਤ ਸਤਿਗੁਰੂ ਸਾਹਿਬ ਜੀ ਤੁਹਾਡੀ ਸਿੱਖੀ ਕਮਾਉਣ ਨਾਲ ਤੇ ਪਤੀਬ੍ਰਤ ਧਰਮ ਕਰਕੇ ਮੇਰੇ ਵਿਚ ਆਈ ਹੈ।

ਇਹ ਸੁਣਕੇ ਮਹਾਰਾਜ ਜੀ ਨੇ ਕਿਹਾ—ਹੇ ਬਾਬੀ! ਤੇਰੇ ਵਰਗੀਆਂ ਅਗੇ ਵੀ ਸਤੀਆਂ ਹੋਈਆਂ ਹਨ। ਜਿਵੇਂ ਇਕ ਸਤੀ ਪਿੰਗਲੇ ਪਤੀ ਨੂੰ ਖਾਰੇ ਵਿਚ ਪਾਕੇ ਹਨੇਰੇ ਵਿਚ ਲੈ ਜਾ ਰਹੀ ਸੀ, ਇਕ ਰਿਖੀ ਜਿਸ ਨੂੰ ਸੂਲੀ ਦਿਤੀ ਸੀ, ਉਹ ਸੂਲੀ ਤੇ ਪਿਆ ਸੀ। ਖਾਰਾ ਨਾਲ ਲਗਣ ਕਰਕੇ ਉਸ ਨੂੰ ਤਕਲੀਫ ਹੋਈ, ਦੁੱਖ ਹੋਇਆ ਤਾਂ ਵੇਖ ਕੇ ਸਰਾਪ ਦੇ ਦਿਤਾ ਕਿ ਇਹ ਤੇਰਾ ਪਤੀ ਸੂਰਜ ਚੜ੍ਹਦੇ ਸਾਰ ਮਰ ਜਾਏ। ਇਹ ਸੁਣ ਕੇ ਉਸਨੂੰ ਦੁੱਖ ਹੋਇਆ ਤੇ ਕਿਹਾ ਕਿ ਸੂਰਜ ਹੀ ਨਹੀਂ ਚੜ੍ਹੇਗਾ। ਸੋ ਸੂਰਜ ਹੀ ਨਾ ਚੜ੍ਹਿਆ, ਸਾਰੀ ਦੁਨੀਆਂ ਦੁਖੀ ਹੋ ਗਈ। ਅਖੀਰ ਦੇਵੀ ਦੇਵਤੇ ਬ੍ਰਹਮਾਂ ਦੇ ਪਾਸ ਗਏ। ਕਿਹਾ ਕਿ ਸੂਰਜ ਨਹੀਂ ਚੜ੍ਹਦਾ ਪਤਾ ਕਰੋ। ਤਾਂ ਸਾਰੇ ਦੇਵਤੇ ਉਸ ਸਤੀ ਪਾਸ ਆਏ ਤੇ ਕਿਹਾ ਕਿ ਬੀਬੀ ਸੂਰਜ ਚੜ੍ਹਨ ਦੇਹ। ਤਾਂ ਕਿਹਾ ਮੇਰਾ ਪਤੀ ਸੂਰਜ ਚੜ੍ਹੇ ਮਰ ਜਾਇਗਾ। ਤਾਂ ਦੇਵਤਿਆਂ ਨੇ ਕਿਹਾ ਅਸੀਂ ਜ਼ਿੰਦਾ ਕਰ ਦਿਆਂਗੇ। ਸੋ ਬਾਰ੍ਹਾਂ ਦਿਨ ਪਿਛੋਂ ਸੂਰਜ ਚੜ੍ਹਿਆ, ਉਸ ਦਾ ਪਤੀ ਮਰ ਗਿਆ ਤੇ ਦੇਵਤਿਆਂ ਨੇ ਜ਼ਿੰਦਾ ਕੀਤਾ।

ਏਸ ਪ੍ਰਕਾਰ ਸਾਧ ਸੰਗਤ ਜੀ! ਜਿਹੜੀਆਂ ਬੀਬੀਆਂ ਪਤੀਬ੍ਰਤ ਧਰਮ ਵਾਲੀਆਂ ਹਨ ਉਹਨਾਂ ਵਿਚ ਐਡੀ ਤਾਕਤ ਹੁੰਦੀ ਹੈ। ਏਸ ਪ੍ਰਕਾਰ ਬੀਬੀ ਰਜਨੀ ਪਤੀਬ੍ਰਤ ਧਰਮ ਵਾਲੀ, ਜਿਸ ਦਾ ਪਤੀ ਰਾਜੀ ਹੋਇਆ ਤੇ ਸ੍ਰੀ ਅੰਮ੍ਰਿਤਸਰ ਸਾਹਿਬ ਪ੍ਰਗਟ ਹੋਇਆ ਤੇ ਫਿਰ ਪੱਟੀ ਦਾ ਰਾਜ ਮਿਲਿਆ।

ਏਸੇ ਪ੍ਰਕਾਰ ਜਾਲੰਧਰ ਦੈਂਤ ਜੋ ਜੰਗ ਵਿਚ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਤੇ ਹੋਰ ਦੇਵਤਿਆਂ ਤੋਂ ਨਾ ਮਰਿਆ। ਸਾਰੇ ਹਾਰ ਗਏ ਤੇ ਜਾਲੰਧਰ ਦੈਂਤ ਨੇ ਸ਼ਿਵਜੀ ਨੂੰ ਕਿਹਾ ਜਾਂ ਤਾਂ ਮੈਨੂੰ ਸ਼ਿੰਗਾਰ ਕੇ ਆਪਣੀ ਪਾਰਬਤੀ ਦੇ ਦੇਹ ਨਹੀਂ ਤਾਂ ਜੰਗ ਕਰ। ਅਖੀਰ ਦੇਵਤਿਆਂ ਨੇ ਉਸ ਦੇ ਮਰਨ ਦਾ ਕਾਰਨ ਸਮਝਿਆ ਕਿ ਜਿੰਨਾਂ ਚਿਰ ਇਸ ਦੀ ਸਤੀ ਇਸਤ੍ਰੀ ਦਾ ਸਤ ਨਾ ਤੋੜਿਆ (ਜਿਸ ਦਾ ਨਾਮ ਬਿੰਦ੍ਰਾ ਸ਼ੀ ਧੂਮਰ ਲੋਚਨ ਜੋ ਸੁੰਭ ਰਾਜੇ ਦੀ ਫੌਜ ਵਿਚ ਬੜਾ ਸੂਰਮਾ ਸੀ, ਉਸ ਦੀ ਪੁਤ੍ਰੀ ਸੀ) ਉਤਨਾ ਚਿਰ ਇਹ ਨਹੀਂ ਮਰੇਗਾ।

ਸੋ ਵਿਸ਼ਨੂੰ ਜੀ ਨੇ ਜਾਲੰਧਰ ਦੈਂਤ ਦਾ ਰੂਪ ਧਾਰਕੇ ਉਸ ਦਾ ਸਤ ਧੋਖੇ ਨਾਲ ਤੋੜਿਆ ਤੇ ਸਤੀ ਨੂੰ ਫਿਰ ਪਤਾ ਲਗ ਗਿਆ, ਜਿਸ ਕਰਕੇ ਉਸ ਨੇ ਸਰਾਪ ਦੇ ਦਿਤਾ ਕਿ ਜਾਹ। ਪੱਥਰ ਬਣ। ਤਾਂ ਵਿਸ਼ਨੂੰ ਜੀ ਪੱਥਰ ਬਣੇ। ਸੋ ਸਤੀ ਦੇ ਸਤ ਟੁੱਟਣ ਕਰ ਕੇ ਜਾਲੰਧਰ ਦੈਂਤ ਮਾਰਿਆ ਸੀ।

ਏਸ ਪ੍ਰਕਾਰ ਸਾਧ ਸੰਗਤ ਜੀ! ਜਿਹੜੀਆਂ ਬੀਬੀਆਂ ਪਤੀਬ੍ਰਤ ਧਰਮ ਵਾਲੀਆਂ ਹਨ, ਉਹਨਾਂ ਵਿਚ ਐਡੀ ਤਾਕਤ ਹੁੰਦੀ ਹੈ, ਇਹ ਵਡਿਆਈ ਗੁਰੂ ਸਾਹਿਬ ਜੀ ਦੇ ਘਰੋਂ ਪ੍ਰਾਪਤ ਹੁੰਦੀ ਹੈ। ਬੀਬੀਆਂ ਨੂੰ ਆਪਣਾ ਪਤੀ ਪ੍ਰਮੇਸ਼ਰ ਸਮਝਣਾ ਚਾਹੀਦਾ ਹੈ ਅਤੇ ਹੋਰ ਜਿਹੜੇ ਵਡੇ ਪਿਤਾ ਦੀ ਨਿਆਈਂ, ਬਰਾਬਰ ਦੇ ਭਾਈ ਦੀ ਨਿਆਈਂ, ਛੋਟੇ ਪੁੱਤਰਾਂ ਦੀ ਨਿਆਈਂ ਏਸ ਨਿਗ੍ਹਾ ਦੇ ਨਾਲ ਰਹਿਣਾ ਚਾਹੀਦਾ ਹੈ ਇਹ ਗੁਣ ਧਾਰਨ ਯੋਗ ਹਨ।

ਹਿੰਦੂ ਮਤ ਵਿਚ ਇਸਤ੍ਰੀ ਸਤੀ ਹੋਣੀ ਚਾਹੀਦੀ ਹੈ। ਪਤੀ ਭਾਵੇਂ ਵਿਭਚਾਰੀ ਹੋਵੇ ਪਰ ਗੁਰਮਤਿ ਵਿਚ ਦੋਵੇਂ ਜਤੀ ਸਤੀ ਹੋਣੇ ਚਾਹੀਦੇ ਹਨ, ਨਹੀਂ ਤਾਂ ਦੁਖ ਮਿਲਦਾ ਹੈ। ਜਿਨ੍ਹਾਂ ਦੀ ਬਾਬਤ ਆਪ ਜੀ ਨੇ ਕਿਹਾ ਹੈ–

**ਪਰ ਤ੍ਰਿਅ ਰਾਵਣ ਚਾਹਿ ਸੇਈ ਤਾਲਾਜੀਅਹਿ॥**

**ਨਿਤ ਪ੍ਰਤਿ ਹਰਹਿ ਪਰ ਦਰਬ ਛਿਦ੍ਰ ਕਤ ਢਾਕੀਅਹਿ॥**

ਜਿਹੜੇ ਪਰਾਏ ਘਰ ਨੂੰ ਤੱਕਣ ਜਾਂਦੇ ਹਨ ਉਨ੍ਹਾਂ ਦੇ ਛਿਦਰ (ਦੋਸ਼, ਪੜਦੇ) ਸਾਧ ਸੰਗਤ ਜੀ! ਕਿੱਥੇ ਢਕੇ ਜਾ ਸਕਦੇ ਹਨ। ਅਤੇ ਏਸ ਪ੍ਰਕਾਰ ਸਾਧ ਸੰਗਤ ਜੀ! ਉਹ ਨਰਕਾ ਦੇ ਕੜਾਹਿਆਂ ਵਿਚ ਪਾ ਕੇ (ਤਾਲਾਜੀਅਹਿ) ਤਲੇ ਜਾਂਦੇ ਹਨ, ਜਿਹੜੇ ਪਰਾਏ ਘਰਾਂ ਨੂੰ ਤੱਕਦੇ ਹਨ ਇਹ ਡੰਨ ਮਿਲਦਾ ਹੈ, ਉਤੋਂ ਪੁਜ਼ੀਸ਼ਨ ਉਹ ਆਪਣੀ ਕਿੰਨੀ ਬਣਾਈ ਰੱਖਣ। ਪਾਪ ਜਿਹੜਾ ਹੈ ਉਹ ਉਘੜ ਜਾਂਦਾ ਹੈ। ਸੌ ਪੜਦੇ ਪਾੜ ਕੇ ਪਾਪ ਉੱਘੜ ਜਾਂਦਾ ਹੈ।

**ਅਨਿਕ ਪੜਦੇ ਮਹਿ ਕਮਾਵਹਿ ਵਿਕਾਰ॥**

**ਖਿਨ ਮਹਿ ਪ੍ਰਗਟ ਹੋਹਿ ਸੰਸਾਰ॥**

ਇਹਨਾਂ ਗੁਣਾਂ ਨੂੰ ਧਾਰਨ ਕਰਨਾ ਚਾਹੀਦਾ ਹੈ ਇਨ੍ਹਾਂ ਔਗੁਣਾਂ ਤੋਂ ਰਹਿਤ ਹੋਣਾ ਚਾਹੀਦਾ ਹੈ। ਹਜ਼ੂਰ ਨੇ ਬਚਨ ਕੀਤੇ ਹਨ–

**ਜੇ ਕਰੁ ਗਹਹਿ ਪਆਰੜੇ ਤੁਧੁ ਨ ਛੋਡਾ ਮੂਲਿ॥**

**ਹਰਿ ਛੋਡਨਿ ਸੇ ਦੁਰਜਨਾ ਪੜਹਿ ਦੋਜਕ ਕੈ ਸੂਲਿ॥**

ਅਤੇ ਬੀਬੀ ਵਲੋਂ ਮਹਾਰਾਜ ਜੀ ਦੇ ਇਹ ਵਾਕ ਹਨ। ਮੇਰੇ ਪ੍ਰਾਣਾਂ ਦੇ ਪਤੀ ਗੁਰੂ ਸਾਹਿਬ ਜੀ ਸਾਖੀ ਹਨ। ਏਥੇ ਉਗਾਹ ਹਨ। ਉਨ੍ਹਾਂ ਦੀ ਹਜ਼ੂਰੀ ਵਿਚ ਜੇ ਮੇਰੇ ਹੱਥ ਨੂੰ ਪਕੜਿਆ ਹੈ, ਮੈਂ ਤੈਨੂੰ ਜਿਉਂਦੇ ਨੂੰ, ਦੁੱਖ ਵਿਚ, ਸੁਖ ਵਿਚ, ਹਰ ਹਾਲਤ ਵਿਚ ਕਦੇ ਨਾ ਤਿਆਗਾਂਗੀ।

ਏਸੇ ਪ੍ਰਕਾਰ ਪਤੀ ਵਲੋਂ ਵੀ ਪ੍ਰਣ ਹੈ–ਕਹਿੰਦਾ ਹੈ ਜੇਕਰ ਜੋ ਬੇਗੁਨਾਹੀ ਨੂੰ ਛੱਡਣਗੇ ਉਹ ਦੋਜ਼ਕ ਵਿਚ ਨਰਕ ਦੇ ਦੁਖ ਪਾਉਣਗੇ। ਏਸ ਪ੍ਰਕਾਰ ਦੇ ਭਾਈ ਗੁਣ ਧਾਰਨੇ ਚਾਹੀਦੇ ਹਨ। ਬਾਕੀ ਅੰਮ੍ਰਿਤ ਛਕਾਉਣ ਵੇਲੇ ਸਾਰੀ ਸਿਖਿਆ ਦਿੱਤੀ ਜਾਂਦੀ ਹੈ।

**ਪੂਜਾ–ਕੋਊ ਦਿਨੇਸ਼ ਕੋ ਮਾਨਤ ਹੈ ਅਰ ਕੋਊ ਮਹੇਸ਼ ਕੇ ਏਸ ਬਤੇ ਹੈ॥**

**ਕੋਊ ਕਹੈ ਬਿਸਨੋ ਬਿਸਨਾਇਕ ਜਾਹਿ ਭਜੇ ਅਘ ਓਘ ਕਟੈ ਹੈ॥**

**ਬਾਰ ਹਜਾਰ ਬਿਚਾਰ ਅਰੇ ਜੜ ਅੰਤ ਸਮੇਂ ਸਭਹੀ ਤਜਿ ਜੈ ਹੈ॥**

**ਤਾਹੀ ਕੋ ਧਿਆਨ ਪ੍ਰਮਾਨ ਹੀਏ ਜੋ ਥੇ ਅਬ ਹੈ ਅਰ ਆਗੇਊ ਹ੍ਵੈ ਹੈ॥ ੧੬॥**

(੩੩ ਤਵੈਯੇ)

ਕਹੀ ਪਾਹਨ ਦੀ ਪੂਜਾ ਕਰਦੇ ਹਨ–

**ਜੋ ਜੁਗ ਤੇ ਕਰ ਹੈ ਤਪਸਾ ਕਛੁ ਤੋਹਿ ਪ੍ਰਸੰਨ ਨਾ ਪਾਹਨ ਕੇ ਹੈ॥**

**ਹਾਥ ਉਠਾਇ ਭਲੀ ਬਿਧ ਸੋ ਜੜ ਤੋਹਿ ਕਛੂ ਬਰ ਦਾਨ ਨ ਦੈ ਹੈ॥**

**ਕਉਨ ਭਰੋਸ ਭਯੋ ਇਹ ਕੋ ਕਹੁ ਭੀਰ ਪਰੀ ਨਹਿ ਆਨ ਬਚੇ ਹੈ॥**



**ਜਾਨ ਰੇ ਜਾਨ ਅਜਾਨ ਹਠੀ ਇਹ ਫੋਕਟ ਧਰਮ ਸੋ ਭਰਮ ਗਵੈ ਹੈ॥ ੨੨॥**

(੩੩ ਤਵੈਯੇ)

**'ਏਕੈ ਪਾਥਰ ਕੀਜੈ ਭਾਉ॥ ਦੂਜੇ ਪਾਥਰ ਧਰੀਐ ਪਾਉ॥**

**'ਜੇ ਉਹ ਦੇਉ ਤ ਉਹ ਭੀ ਦੇਵਾ॥ ਕਹਿ ਨਾਮਦੇਉ ਹਮ ਹਰਿ ਕੀ ਸੇਵਾ॥**

ਜੇ ਉਹ 'ਆਪ ਡੁਬੇ ਤੁਮ ਕਹਾਂ ਤਰਨਹਾਰ॥' 'ਪੂਜਹੁ ਰਾਮ ਏਕ ਹੀ ਦੇਵਾ॥'

**'ਪੂਜਾ ਕੀਜੈ ਨਾਮ ਧਿਆਈਐ॥' 'ਪ੍ਰਭ 'ਪੂਜਹੁ ਨਾਮ ਅਰਾਧ॥'**

**'ਸਾਚ ਸੀਲ ਸੁਚ ਸੰਜਮੀ ਸਾ ਪੂਰੀ ਪਰਵਾਰ॥'**

ਸੱਚ ਬੋਲਣਾ, ਸੀਲ ਸੁਭਾਉ ਹੋਣਾ, ਜੀਵਨ ਹੋਣਾ, ਪੂਰਨ ਨਿਯਮ ਸਹਿਤ ਪਤੀਬ੍ਰਤ ਵਿਚ ਰਹਿਣਾ ਕਰੇ ਉਹ ਪੂਰਨ ਪ੍ਰਵਾਰ ਦੇ ਸਹਿਤ ਬੀਬੀ ਹੈ।

ਸੰਜਮ–ਪਵਿੱਤ੍ਰ ਰਹਿਣਾ, ਸੰਜਮ ਵਿਚ ਵਰਤਣਾ, ਫਜ਼ੂਲ ਖਰਚ ਨਾ ਕਰਨਾ, ਐਸੀ ਬੀਬੀ ਪ੍ਰਵਾਰ ਵਿਚ ਪੂਰਨ ਹੋ ਸਕਦੀ ਹੈ ਅਤੇ ਪਤੀ ਸਤੀ ਵਿਚ ਏਨੀ ਏਕਤਾ ਤੇ ਪਿਆਰ ਹੋਣਾ ਚਾਹੀਦਾ ਹੈ।

**ਧਨ ਪਿਰ ਏਹਿ ਨ ਆਖੀਅਹਿ ਬਹਨਿ ਇਕਠੇ ਹੋਇ॥**

**ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ॥**

ਕਈ ਲੜਕੀਆਂ ਦਾ ਸੁਭਾਉ ਹੁੰਦਾ ਹੈ, ਜੰਤ੍ਰ ਮੰਤ੍ਰ, ਟੂਣੇ ਟਾਮਣ ਕਰ ਕੇ ਪਤੀ ਨੂੰ ਵਸ ਕਰਨਾ ਚਾਹੁੰਦੀਆਂ ਹਨ। ਕਈ ਵੱਸ ਕਰਦੀਆਂ ਕਰਦੀਆਂ ਪਤੀ ਨੂੰ ਕਮਲਾ ਕਰਕੇ ਸੁਹਾਗ ਭਾਗ ਤੋਂ ਹਥ ਧੋ ਬੈਠਦੀਆਂ ਹਨ।

ਸ਼ਿਵਨਾਭ ਦੀ ਰਾਣੀ ਨੇ ਤੇ ਸ਼ੇਖ ਇਬਰਾਹੀਮ ਨੇ ਪਤੀ ਨੂੰ ਵੱਸ ਕਰਨ ਦੀ ਜੁਗਤੀ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਤੋਂ ਪੁਛੀ ਤਾਂ ਗੁਰੂ ਜੀ ਨੇ ਉਤਰ ਦਿਤਾ–

**ਪ੍ਰਸ਼ਨ–ਕਵਣ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ॥**

**ਕਵਨ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ॥**

**ਉਤਰ–ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਵਾ ਮਣੀਆਂ ਮੰਤੁ॥**

**ਏ ਤ੍ਰੈ ਭੈਣੇ ਵੇਸ ਕਰਿ ਤਾ ਵਸਿ ਆਵੀ ਕੰਤੁ॥**

ਜੋ (ਨਿਵਣ) ਨਿੰਮ੍ਰਤਾ ਧਾਰਨੀ ਹੈ ਇਹ ਜੰਤ੍ਰ ਦੇ ਅੱਖਰ ਹਨ। ਜੋ ਪਤੀ ਦੇ ਕਹੇ ਬਚਨ ਨੂੰ (ਖਵਣ) ਸਹਾਰਨ ਦੀ ਸ਼ਕਤੀ ਹੈ ਇਹ ਗੁਣ ਟੂਣਾ ਹੈ ਪਤੀ ਨੂੰ ਵਸ ਕਰਨ ਵਾਲਾ। ਜੋ ਜ਼ਬਾਨ 'ਚੋਂ ਪਤੀ ਦੇ ਸਤਿਕਾਰ ਵਾਲੇ ਮਿਠੇ ਬਚਨ ਹਨ ਇਹ ਪਤੀ ਨੂੰ ਵਸ ਕਰਨ ਵਾਲਾ (ਮਣੀਆ) ਸ਼ਰੋਮਣੀ ਮੰਤ੍ਰ ਹੈ।

**ਮਿਠਾ ਬੋਲਣ ਨਿਵ ਚਲਣ ਹਥੋਂ ਦੇ ਕੇ ਭਲਾ ਮਨਾਏ॥**

ਕੌੜਾ ਬਚਨ ਬੋਲਣ ਨਾਲ ਬੜੇ ਬੜੇ ਫਰਕ ਪੈ ਜਾਂਦੇ ਹਨ ਅਤੇ ਸਾਰੀ ਉਮਰ ਦੁਖੀ ਰਹਿੰਦੇ ਹਨ।

ਭਰਮ ਤੇ ਵਹਿਮ ਸਭ ਛਡ ਦੇਣੇ ਚਾਹੀਦੇ ਹਨ–

**'ਸਗੁਨ ਅਪਸਗੁਨ ਤਿਸ ਕਉ ਲਗੈ ਜਿਸੁ ਚੀਤਿ ਨ ਆਵੈ॥'**

**'ਸਾਹਾ ਗਣਹਿ ਨ ਕਰੈ ਬੀਚਾਰੁ॥ ਸਾਹੇ ਉਪਰਿ ਏਕੰਕਾਰੁ॥'**

ਸੀਤਾ ਜੀ ਦਾ ਸਾਹਾ ਸੋਦਣ ਵਾਲੇ ਵਸ਼ਿਸ਼ਟ ਮੁਨੀ ਜੀ ਅਤੇ ਵਿਸ਼ਵਾਮਿਤ੍ਰ ਸੀ, ਪਰ ਫੇਰ ਵੀ ਸਾਰੀ ਉਮਰ ਦੁੱਖ ਹੀ ਰਿਹਾ। ਮੁਲਾਂ ਅਤੇ ਬ੍ਰਹਮਣਾਂ ਦੇ ਘਰ ਹੀ ਬਹੁਤੀਆਂ ਰੰਡੀਆਂ ਹੁੰਦੀਆਂ ਹਨ ਜੋ ਸਾਹਾ ਸੋਧਣ ਵਾਲੇ ਹੁੰਦੇ ਹਨ। ਤਾਂ ਹੀ ਜਲ੍ਹਣ ਜੀ ਨੇ ਕਿਹਾ ਹੈ–

**ਮੁਲਾਂ ਦੇ ਘਰ ਪਿੱਟਣਾ, ਬ੍ਰਾਹਮਣ ਦੇ ਘਰ ਰੰਡ॥**

**ਚਲ ਚਲ੍ਹਣ ਘਰ ਆਪਣੇ, ਸਾਹਾ ਸੋਧ ਨਿਸੰਗ॥**

ਭੁਜੰਗੀ ਤੇ ਭੁਜੰਗਣ ਦੇ ਧਾਰਨ ਯੋਗ ਗੁਰਮਤ ਦੇ ਨਿਯਮ

(੧) ਧਰਮ ਇਕ ਹੋਣਾ ਚਾਹੀਦਾ ਹੈ। ਐਸਾ ਨਾ ਹੋਵੇ ਇਕ ਗੁਰਦਵਾਰੇ ਜਾਵੇ ਤੇ ਦੂਜਾ ਦੇਵੀ ਦੇਵਤਿਆਂ ਦੀ ਪੂਜਾ, ਕਬਰਾਂ, ਦਰਖਤਾਂ, ਗੁੱਗੇ ਦੀ ਪੂਜਾ ਵਿਚ ਲੱਗੇ।

ਅੰਮ੍ਰਿਤ ਛਕ ਕੇ ਦੋਵੇਂ ਤਿਆਰ ਬਰ ਤਿਆਰ ਰਹਿਣ।

ਯਾ-ਾ-ਰਹਿਤ ਰਹਿਤ ਰਹਿ ਜਾਹਿ ਵਿਕਾਰਾ॥.....

'ਰਹਿਣੀ ਰਹੇ ਸੋਈ ਸਿਖ ਮੇਰਾ॥'

(੨) ਸਿੱਖੀ ਵਿਚ ਪੱਕੇ ਰਹਿਣਾ। ਸਤਿਗੁਰਾਂ ਨੂੰ ਅੰਗ ਸੰਗ ਜਾਨਣਾ।

'ਸਿੱਖੀ ਸਿਖਿਆ ਗੁਰ ਵੀਚਾਰ॥'

'ਗੁਰ ਮੇਰੇ ਸੰਗਿ ਸਦਾ ਹੈ ਨਾਲੇ॥

(੩) ਪ੍ਰਮੇਸ਼ਰ ਦੇ ਭਾਣੇ ਵਿਚ ਰਾਜ਼ੀ ਰਹਿਣਾ। 'ਗੁਰਮੁਖਿ ਤੇਰਾ ਭਾਣਾ ਭਾਵੈ॥'

(੪) ਗੁਰਬਾਣੀ ਦੇ ਸਤਿ ਸੰਗ ਦੇ ਨਿਯਮੀ ਹੋਣਆ।

'ਜਿਨ ਹਰਿ ਜਨ ਸਤਿਗੁਰ ਸੰਗਤ ਪਾਈ ਤਿਨ ਧੁਰਿ ਮਸਤਕਿ ਲਿਖਿਆ ਲਿਖਾਸ॥'

'ਸਤਿਗੁਰ ਕੀ ਬਾਣੀ ਵਿਟਹੁ ਵਾਰਿਆ ਭਾਈ ਗੁਰ ਸ਼ਬਦ ਵਿਟਹੁ ਬਲਿ ਜਾਈ॥'

(੫) ਬਜ਼ੁਰਗਾਂ ਦਾ ਸਤਿਕਾਰ ਕਰਨਾ—

ਜਾਕਾ ਮਨੁ ਹੋਇਆ ਸਗਲ ਕੀ ਰੀਨਾ॥

ਹਰਿ ਹਰਿ ਨਾਮੁ ਤਿਨ ਘਟਿ ਘਟਿ ਚੀਨਾ॥

(੬) ਲੜ ਲੱਗਿਆਂ ਦਾ ਸਚਾ ਸਾਥੀ ਬਣ ਕੇ ਸਾਥ ਨਿਭਾਉਣਾ।

'ਜੇ ਕਰੁ ਗਹਿਹ ਪਿਆਰੜੇ ਤੁਧ ਨਾ ਛੋਡਾ ਮੂਲਿ॥'

'ਪਰਉਪਕਾਰ ਨਿਤ ਚਿਤਵਤੇ ਨਾਹੀ ਕਛੁ ਪੋਚ॥

(੭) ਦੇਸ ਕੌਮ ਵਾਸਤੇ ਆਪਾ ਵਾਰਨਾ।

(੮) ਦਸਾਂ ਨੌਂਹਾਂ ਦੀ ਕਿਰਤ ਕਰਨੀ, ਵੰਡ ਕੇ ਛਕਣਾ।

ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਈ॥

ਗੁਰੂ ਕਾ ਸਿੱਖ ਗੁਰੂ ਦਾ ਦਸਵੰਧ ਦੇਵੇ।

(੯) ਦਸਾਂ ਸਤਿਗੁਰਾਂ ਸਾਹਿਬਾਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਅਕਾਲ ਪੁਰਖ ਦਾ ਸਰੂਪ ਸਦਾ ਜਾਗਤੀ ਜੋਤ ਲੋਕ ਪ੍ਰਲੋਕ ਦੇ ਰਾਖੇ ਜਾਨਣਾ।

'ਸਤਿਗੁਰ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ॥

ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ॥

'ਆਪਿ ਨਰਾਇਣ ਕਲਾ ਧਾਰਿ ਜਗ ਮਹਿ ਪਰਵਰਿਆਉ॥

'ਗੁਰੂ ਗ੍ਰੰਥ ਜੀ ਮਾਨੀਯੋ ਪ੍ਰਗਟ ਗੁਰਾਂ ਕੀ ਦੇਹ॥'

(੧੦) ਬੀਬੀਆਂ ਨੇ ਪਤੀਬ੍ਰਤ ਧਰਮ ਵਿਚ ਕਾਇਮ ਰਹਿਣਾ ਹੈ॥'

'ਇਸ ਜਗ ਮੈਂ ਪੁਰਖ ਏਕੁ ਹੈ ਹੋਰੁ ਸਗਲੀ ਨਾਰਿ ਸਬਾਈ॥'

'ਧੰਨੁ ਸਤੀ ਦਰਗਹਿ ਪਰਵਾਨਿਆ॥'

ਪੁਰਸ਼ਾਂ ਨੂੰ ਸਤੀ ਬ੍ਰਤ ਧਰਮ ਵਿਚ ਪੱਕੇ ਰਹਿਣਾ ਚਾਹੀਦਾ ਹੈ।

'ਸੁਧ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ॥

ਪੂਤ ਇਹੈ ਪ੍ਰਣ ਤੋਹਿ ਪ੍ਰਾਨ ਜਬ ਲਗ ਘਟ ਥਾਰੇ॥

ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿਤ ਬਢਈਯਹੁ॥



ਪਰ ਨਾਰੀ ਕੀ ਸੇਜ ਭੂਲ ਸੁਪਨੇ ਹੂ ਨ ਜਈਯਹੁ॥ (ਦਸਮ ਗ੍ਰੰਥ)

ਵਾ—'ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ॥'

'ਦੇਖਿ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ॥ (ਭਾ. ਗੁਰਦਾਸ)

(੧੧) ਗੁਰਮਤਿ ਵਿੱਦਿਆ ਸਹਿਤ ਹੋਣਾ।

ਗੁਰ ਪ੍ਰਸਾਦੀ ਵਿਦਿਆ ਵੀਚਾਰੈ ਪੜਿ ਪਾਵਹਿ ਮਾਨ॥

(੧੨) ਸਾਦਾ ਲਿਬਾਸ ਪਹਿਨਣਾ, ਮਨਮਤ ਨਹੀਂ ਕਰਨੀ।

ਵਾ—ਮਨ ਕੀ ਮਤਿ ਤਿਆਗਹੁ ਹਰਿ ਜਨੁ ਹੁਕਮੁ ਬੂਝਿ ਸੁਖੁ ਪਾਈਐ ਰੇ॥

(੧੩) ਧਰਮ ਦਾ ਸਬੰਧ ਹੋਣਾ, ਨਾਮ ਜਪਣ ਵਾਲੇ ਗੁਰਮੁਖ ਹੋਣਾ।

'ਮੰਨੈ ਧਰਮ ਸੇਤੀ ਸਨਬੰਧ॥'

'ਕੰਨਿਆਂ ਦੇਵੇ ਸਿਖ ਕੋ ਲੇਵੇ ਨਹਿ ਕਛੁ ਦਾਮ॥'

ਸੋਈ ਮੇਰਾ ਸਿਖ ਹੈ ਪਹੁੰਚੇ ਮੇਰੇ ਧਾਮ॥"

ਮਹਾਰਾਜ ਜੀ! ਇਨ੍ਹਾਂ ਨਿਯਮਾਂ ਵਿੱਚ ਚਲਾਉਣ, ਜਨਮ ਯਾਤ੍ਰਾ ਸਫਲੀ ਹੋਵੇ। ਅਕਾਲ ਸਹਾਇ। ਇਹ ਜਿਹੜੇ ਗੁਣ ਹਨ ਜੇਕਰ ਕਬੂਲ ਹਨ ਤਾਂ ਮਹਾਰਾਜ ਸਾਹਿਬ ਜੀ ਦੀ ਹਜ਼ੂਰੀ ਵਿਚ ਮੱਥਾ ਟੇਕੋ।

**ਸਿਹਰਾ**—ਕਿਸੇ ਪ੍ਰਕਾਰ ਦੇ ਸਿਹਰੇ ਨਹੀਂ ਬਨ੍ਹੰਣੇ ਚਾਹੀਦੇ। ਸਿਹਰੇ ਬੰਨ੍ਹਣ ਦਾ ਵਿਰਾਜ-ਕੋਈ ਲੜਕਾ ਕਾਣਾ ਸੀ, ਓਹਦੀ ਅੱਖ ਦਾ ਫੋਲਾ ਲੁਕੋਣ ਵਾਸਤੇ ਬੰਨ੍ਹੇ, ਓਦੋਂ ਦਾ ਸਿਹਰੇ ਬੰਨ੍ਹਣ ਦਾ ਰਿਵਾਜ ਪਿਆ ਹੈ। ਸਿਹਰਾ ਨਹੀਂ ਬੰਨ੍ਹਣਾ ਚਾਹੀਦਾ।

**ਜੰਡੀ**—ਏਸੇ ਪ੍ਰਕਾਰ ਜੰਡੀ ਵੱਢਣ ਦੀ ਜੇਹੜੀ ਆਦਤ ਪਈ ਹੈ, ਉਹ ਮਿਰਜ਼ਾ ਤੇ ਸਾਹਿਬਾਂ ਦਾ ਤੁਸੀਂ ਪ੍ਰਸੰਗ ਸੁਣਿਆ ਹੋਣਾ। ਜਦੋਂ ਮਿਰਜ਼ੇ ਦੇ ਨਾਲ ਸਾਹਿਬਾਂ ਨਿਕਲ ਗਈ ਸੀ ਤੇ ਫਿਰ ਭਰਾਵਾਂ ਦਾ ਮੋਹ ਕਰਕੇ ਤੇ ਉਹਦਾ ਜੰਡ ਤੇ ਧਨੁਖ ਟੰਗਿਆ ਹੋਇਆ ਸੀ। ਸਾਹਿਬਾਂ ਨੇ ਉਸ ਦੇ ਸਾਰੇ ਤੀਰ ਤੋੜ ਦਿਤੇ ਤੇ ਧਨੁਖ ਕਮਾਨ ਵੀ ਤੋੜ ਦਿਤੀ।

ਜਦੋਂ ਮਿਰਜ਼ਾ ਸੁਤਾ ਪਿਆ ਉਠਿਆ, ਕਹਿੰਦਾ—ਤੂੰ ਇਹ ਕੀ ਕੀਤਾ? ਓਹਦੇ ਭਰਾਵਾਂ ਨੇ ਆ ਕੇ ਓਹਨੂੰ ਕਤਲ ਕਰ ਦਿਤਾ। ਮਿਰਜ਼ਾ ਜਦੋਂ ਮਰ ਗਿਆ ਉਸ ਵਕਤ ਸਾਧ ਸੰਗਤ ਜੀ! ਸਾਹਿਬਾਂ ਆਪ ਨੂੰ ਕਟਾਰੀ ਮਾਰ ਕੇ ਮਰ ਗਈ। ਓਦੋਂ ਦੀ ਆਸ਼ਕੀ ਮਸ਼ੂਕੀ ਦਨੀਆਂ ਦੀ ਖਤਮ ਹੋ ਗਈ। ਏਸੇ ਪ੍ਰਕਾਰ ਦੀ ਹਾਲਤ ਲੋਕਾਂ ਦੇ ਚਿੱਠਿਆਂ ਵਿਚ ਲਿਖੀ ਹੋਈ ਹੈ। ਓਦੋਂ ਦਾ ਜੰਡੀ ਵੱਢਣ ਦਾ ਰਿਵਾਜ ਵਿਆਹ ਤੇ ਪਿਆ ਹੋਇਆ ਹੈ।

**ਵੰਗਾਂ**—ਰੁਕਮਣੀ ਨੂੰ ਕ੍ਰਿਸ਼ਨ ਜਦੋਂ ਕੱਢ ਕੇ ਲਿਆਇਆ ਸੀ ਓਦੋਂ ਦਾ ਵੰਗਾਂ ਪਹਿਨਣ ਦਾ ਰਿਵਾਜ ਪਿਆ ਹੋਇਆ ਹੈ। ਇਹੋ ਜਿਹਾ ਸੁਭਾਉ ਗੁਰਸਿੱਖਾਂ ਦੇ ਅੰਦਰ ਨਹੀਂ ਹੋਣਾ ਚਾਹੀਦਾ ਅਤੇ ਆਪਣਾ ਗੁਰਸਿੱਖੀ ਜੀਵਨ ਉੱਚਾ ਬਨਾਉਣਾ ਚਾਹੀਦਾ ਹੈ। ਏਸ ਪ੍ਰਕਾਰ ਦੀਆਂ ਭੈੜੀਆਂ ਕਰਤੂਤਾਂ ਵਾਲਾ ਮਾੜਾ ਸੁਭਾਉ ਨਹੀਂ ਚਾਹੀਦਾ।

**ਅਨੰਦ ਕਾਰਜ ਸਮੇਂ**—ਲੜਕੀ ਨੰਗੇ ਮੂੰਹ ਬੈਠੇ ਪਰ ਸਿਰ ਨੰਗਾ ਨਾ ਹੋਵੇ। ਘੁੰਡ ਨਹੀਂ ਕੱਢਣਾ, ਪਾਤਿਸ਼ਾਹੀ ਤੀਸਰੀ ਵਕਤ ਘੁੰਡ ਕੱਢਣ ਵਾਲੀ ਰਾਣੀ ਕਮਲੀ ਹੋ ਗਈ ਸੀ ਤੇ ਅਨੰਦ ਕਾਰਜ ਨੰਗੇ ਮੂੰਹ ਹੀ ਕਰਨਾ ਅਤੇ ਲੜਕੀ ਪੈਰਾਂ ਨਾਲ ਤੁਰ ਕੇ ਮਹਾਰਾਜ ਜੀ ਦੀਆਂ ਪ੍ਰਕਰਮਾਂ ਕਰੇ। ਜੋੜੀ ਦੇ ਸਿਰ ਤੋਂ ਵਾਰ ਕੇ ਰੁਪਏ ਲਾਗੀਆਂ ਨੂੰ ਨਹੀਂ ਦੇਣੇ।

**ਪ੍ਰਕਰਮਾਂ ਨਾ ਕਰਨ ਦਾ ਭੈੜਾ ਰਿਵਾਜ**—ਏਸੇ ਪ੍ਰਕਾਰ ਆਹ ਜਿਹੜੇ ਫੇਰੇ ਨਹੀਂ ਦਿੰਦੇ ਕੁੜੀ ਨੂੰ ਤੋਰਦੇ ਨਹੀਂ, ਬਹਾਈ ਰਖਦੇ ਹਨ, ਕੀ ਫੇਰਨੀ ਹੈ। ਉਹ ਲੰਡੀ ਕੁੜੀ ਸੀ, ਕਹਿੰਦੇ ਕੀ ਫੇਰਨੀ ਹੈ। ਓਦੋਂ ਦੀ ਇਹ ਆਦਤ ਪਈ ਹੇ ਤੇ ਜਾਂ ਲੜਕੀ ਨੂੰ ਚੁਕ ਕੇ ਫੇਰਦੇ ਹਨ।

**ਲਾਵਾਂ ਦਾ ਪਾਠ (ਪ੍ਰਕਰਮਾਂ ਕਰਾਉਣੀਆਂ)**—ਗੁਪਤ ਅਰਦਾਸ ਕਰ ਕੇ ਪਤੀ ਦਾ ਪੱਲਾ ਲੜਕੀ

ਨੂੰ ਫੜਾਣਾ, ਲੜਕੀ ਲੜਕੇ ਦੇ ਖੱਬੇ ਪਾਸੇ ਬੈਠੇ। ਮੁਖਵਾਕ ਲੈ ਕੇ ਸਿੱਖਿਆ ਸੁਣਾ ਕੇ ਲਾਵਾਂ ਤੇ ਪ੍ਰਕਰਮਾਂ ਕੀਤੀਆਂ ਜਾਣ। ਇਉਂ ਗੁਰਮਤਿ ਅਨੁਸਾਰ ਚਾਰ ਲਾਵਾਂ ਪੜ੍ਹਨੀਆਂ ਜੋ ਗੁਰੂ ਮਹਾਰਾਜ ਜੀ ਨੇ ਉਚਾਰੀਆਂ ਹਨ।

ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਇਕ ਲਾਵ ਦਾ ਪਾਠ ਗ੍ਰੰਥੀ ਕਰੇ ਤਾਂ ਉਸ ਵਕਤ ਜੋੜੀ ਬੈਠੀ ਰਹੇ। ਫਿਰ ਉਸ ਪਾਠ ਦਾ ਕੀਰਤਨ ਰਾਗੀ ਸਿੰਘ ਕਰਨ ਤੇ ਲੜਕਾ ਤੇ ਲੜਕੀ ਹੌਲੀ ਹੌਲੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਕਰਮਾਂ ਕਰਨ। ਪ੍ਰਕਰਮਾਂ ਕਰਨ ਵਕਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੱਜੇ ਪਾਸੇ ਹੋਣ। ਮਹਾਰਾਜ ਸਾਹਿਬ ਤੇ ਰੁਮਾਲਾ ਪਾ ਦੇਣਾ। ਜਿੰਨੇ ਸਮੇਂ ਵਿਚ ਰਾਗੀ ਸਿੰਘ ਲਾਵਾਂ ਦਾ ਕੀਰਤਨ ਕਰਨ ਓਨੇ ਸਮੇਂ ਵਿਚ ਹੀ ਲੜਕੀ ਤੇ ਲੜਕਾ ਪ੍ਰਕਰਮਾਂ ਕਰਕੇ ਮਹਾਰਾਜ ਸਾਹਿਬ ਦੇ ਸਾਹਮਣੇ ਆਪਣੀ ਜਗ੍ਹਾ ਤੇ ਬੈਠ ਜਾਣ ਤੇ ਫਿਰ ਗ੍ਰੰਥੀ ਸਿੰਘ ਮਹਾਰਾਜ ਜੀ ਦੇ ਹਜ਼ੂਰ ਦੂਜੀ ਲਾਂਵ ਪੜ੍ਹੇ ਤੇ ਜੋੜੀ ਬੈਠੀ ਰਹੇ। ਫਿਰ ਓਸੇ ਦੂਜੀ ਲਾਂਵ ਦਾ ਕੀਰਤਨ ਰਾਗੀ ਸਿੰਘ ਕਰਨ ਤੇ ਜੋੜੀ ਪ੍ਰਕਰਮਾਂ ਕਰੇ।

ਏਸੇ ਪ੍ਰਕਾਰ ਇਕ ਇਕ ਕਰ ਕੇ ਚਾਰ ਲਾਵਾਂ ਦਾ ਪਾਠ ਕੀਤਾ ਜਾਏ ਤੇ ਕੀਰਤਨ ਕੀਤਾ ਜਾਏ ਤੇ ਜੋੜੀ ਪ੍ਰਕਰਮਾਂ ਕਰੇ। ਚਾਰੇ ਲਾਵਾਂ ਤੇ ਪ੍ਰਕਰਮਾਂ ਹੋਣ ਤੋਂ ਲੜਕਾ ਤੇ ਲੜਕੀ ਆਪਣੀ ਜਗ੍ਹਾ ਤੇ ਬੈਠ ਜਾਣ। ਗ੍ਰੰਥੀ ਸਿੰਘ ਉਸ ਵਕਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਸੰਪੂਰਨ ਅਨੰਦ ਸਾਹਿਬ ਦਾ ਗੁਪਤ ਪਾਠ ਪੜ੍ਹੇ ਤੇ ਰਾਗੀ ਸਿੰਘ ਪੰਜ ਪਉੜੀਆਂ ਦਾ ਕੀਰਤਨ ਕਰਨ ਤੇ ਫੇਰ ਹੋਰ ਸ਼ਬਦਾਂ ਦਾ ਕੀਰਤਨ ਕਰਨ।

**ਲਾਵਾਂ ਵਕਤ ਗ੍ਰੰਥੀ ਸਿੰਘ ਤਾਬਿਆ ਬੈਠੇ**—ਇਹ ਬਚਨ ਮਹਾਂ ਪੁਰਖਾਂ ਨੇ ਪਿੰਡ ਸਿੰਬਲੀ ਅੰਬਾਲੇ ਸ਼ਹਿਰ ਤੇ ਪਾਸ ਕੀਤੇ ਸਨ। ਜਿਥੇ ਇਹ ਪ੍ਰਸ਼ਨ ਹੋਇਆ ਸੀ ਕਿ ਇਸ ਨਗਰ ਵਿਚ ਗ੍ਰੰਥੀ ਸਿੰਘ ਨੂੰ ਪ੍ਰਕਰਮਾਂ ਵਕਤ ਉਠਾ ਦਿੰਦੇ ਹਨ।

ਮਹਾਂ ਪੁਰਖਾਂ ਨੇ ਉੱਤਰ ਦਿਤਾ ਸੀ ਕਿ ਤੁਹਾਡੇ ਇਸ ਪਿੰਡ ਵਿਚ ਸੁਣਨ ਤੇ ਪਤਾ ਲਗਾ ਹੈ ਕਿ ਜਦੋਂ ਅਨੰਦ ਕਾਰਜ ਹੁੰਦਾ ਹੈ ਉਸ ਵਕਤ ਪਿੰਡ ਵਾਲੇ ਕਹਿੰਦੇ ਹਨ ਕਿ ਗ੍ਰੰਥੀ ਸਿੰਘ ਤਾਬਿਆ ਵਿਚੋਂ ਉਠ ਖਲੋਏ, ਚੌਰ ਨਾ ਕਰੇ, ਮਹਾਰਾਜ ਜੀ ਦੀਆਂ ਪ੍ਰਕਰਮਾਂ ਅਸੀਂ ਕਰਨੀਆਂ ਹਨ। ਕਹਿੰਦੇ ਹਨ ਕਿ ਜੇ ਗ੍ਰੰਥੀ ਸਿੰਘ ਤਾਬਿਆ ਬੈਠਾ ਰਿਹਾ ਤਾਂ ਗ੍ਰੰਥੀ ਨਾਲ ਕੁੜੀ ਵਿਆਹੀ ਜਾਊ। ਉਹ ਕੁੜੀ ਜੇਹੜੀ ਜਿਸ ਨਾਲ ਮੰਗੀ ਹੈ, ਜਿਸ ਦਾ ਪੱਲਾ ਫੜ ਕੇ ਪ੍ਰਕਰਮਾਂ ਕਰਦੀ ਹੈ ਤੇ ਜਿਸ ਨਾਲ ਵਿਆਹ ਹੋਣ ਦੀ ਅਰਦਾਸ ਹੋਈ ਹੈ ਕਿ ਫਲਾਣੇ ਲੜਕੇ ਨਾਲ ਵਿਆਹ ਹੁੰਦਾ ਹੈ, ਉਹਦੇ ਨਾਲ ਵਿਆਹੀ ਜਾਵੇਗੀ ਕਿ ਗ੍ਰੰਥੀ ਸਿੰਘ ਨਾਲ? ਉਸ ਨਾਲੋਂ ਹਟ ਕੇ ਗ੍ਰੰਥੀ ਸਿੰਘ ਨਾਲ ਕਿਵੇਂ ਵਿਆਹ ਹੋ ਜਾਏਗਾ, ਜੋ ਗ੍ਰੰਥੀ ਸਿੰਘ ਮਹਾਰਾਜ ਜੀ ਦੀ ਤਾਬਿਆ ਬੈਠਾ ਹੈ ?

ਜੋ ਗ੍ਰੰਥੀ ਸਿੰਘ ਨੂੰ ਮਹਾਰਾਜ ਦੀ ਤਾਬਿਆ ਵਿਚੋਂ ਉਠਾਉਣਾ ਹੈ ਇਹ ਮਹਾਰਾਜ ਜੀ ਦੀ ਘੋਰ ਬੇ-ਅਦਬੀ ਹੈ। ਇਸ ਤਰ੍ਹਾਂ ਕਰਨ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਤਿਕਾਰ ਨਹੀਂ ਕਰਦੇ। ਤਾਬਿਆ ਵਿਚੋਂ ਚੌਰ ਕਰਨ ਵਾਲਾ ਉਠ ਕਿਵੇਂ ਖਲੋਵੇ। ਪ੍ਰਕਰਮਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਕਰਨੀਆਂ ਹਨ ਤੁਸੀਂ ਕਹਿੰਦੇ ਹੋ ਕਿ ਗ੍ਰੰਥੀ ਨਾਲ ਕੁੜੀ ਵਿਆਹੀ ਜਾਊ।

ਕਈ ਘਰੋਂ ਬਾਹਰ ਕੱਢਣ ਲਗਿਆਂ ਨਾਈ ਨਾਲ ਤੋਰਦੇ ਹਨ, ਓਦੋਂ ਉਸ ਨਾਲ ਵਿਆਹੀ ਨਹੀਂ ਜਾਂਦੀ? ਬ੍ਰਾਹਮਣ ਨਾਲ ਨਹੀਂ ਵਿਆਹੀ ਜਾਂਦੀ? ਜਦੋਂ ਅੱਗ ਦੇ ਉਦਾਲੇ ਫੇਰਦੇ ਹਨ। ਕਿਡੀ ਬੀਮਾਰੀ ਲੋਕਾਂ ਨੂੰ ਪਈ ਹੋਈ ਹੈ। ਇਸ ਗਲ ਦੀ ਸਮਝ ਨਹੀਂ ਕਰਦੇ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਤਿਕਾਰ ਕਰਨਾ ਹੈ।

ਕਈ ਇਸ ਕਰਕੇ ਲਾਵਾਂ ਨਹੀਂ ਦਿੰਦੇ ਕਿ ਕੁੜੀ ਗ੍ਰੰਥੀ ਨਾਲ ਵਿਆਹੀ ਜਾਏਗੀ। ਐਹੋ ਜਿਹੇ ਭੈੜੇ ਸੁਭਾਉ ਧਾਰਨੇ ਯੋਗ ਨਹੀਂ ਹਨ। ਇਹਨਾਂ ਆਦਤਾਂ ਨੂੰ ਛੱਡ ਕੇ ਗੁਰਮੁਖ ਬਣੋ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਗ੍ਰੰਥੀ ਸਿੰਘ ਜ਼ਰੂਰੀ ਹੋਣਾ ਚਾਹੀਦਾ ਹੈ ਤੇ ਦੇਗ ਦੀ ਤਾਬਿਆ ਵੀ ਸਿੰਘ ਚਾਹੀਦਾ ਹੈ। ਗੁਰੂ ਮਹਾਰਾਜ ਜੀ ਦੀ ਤਾਬਿਆ ਬੈਠਣਾ ਮਹਾਰਾਜ ਜੀ ਦਾ ਸਤਿਕਾਰ ਹੈ ਤੇ ਲਾਵਾਂ ਲੈਣੀਆਂ ਜ਼ਰੂਰ ਚਾਹੀਦੀਆਂ ਹਨ।

ਇਕ ਕੁੜੀ ਲੰਙੀ ਸੀ, ਇਸ ਕਰਕੇ ਉਹਨਾਂ ਨੇ ਲਾਵਾਂ ਨਾ ਕਰਾਈਆਂ ਤੇ ਬਹਾਨਾ ਬਣਾ ਲਿਆ



ਗ੍ਰੰਥੀ ਸਿੰਘ ਨਾਲ ਵਿਆਹੀ ਜਾਊ ਤੇ ਜਾ ਚੁਕ ਕੇ ਪ੍ਰਕਰਮਾਂ ਕਰਾਉਣ ਲਗ ਪਏ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਵਿਚ ਤਾਬਿਆ ਬੈਠਾ ਗ੍ਰੰਥੀ ਸਿੰਘ ਹੈ ਇਹ ਸਗੋਂ ਗੁਰੂ ਗ੍ਰੰਥ ਸਾਹਿਬ ਜੀ ਦਾ ਸਤਿਕਾਰ ਹੈ ਤੇ ਕਿਸੇ ਪ੍ਰਕਾਰ ਵਿਹਮ ਵਿਚ ਨਹੀਂ ਪੈਣਾ। ਇਹ ਨਿਸਚਾ ਕਰੋ। ਇਕ ਤਾਂ ਗੁਰਬਾਣੀ ਕਦੇ ਨਹੀਂ ਛੱਡਣੀ ਚਾਹੀਦੀ ਤੇ ਦੂਜਾ ਲਾਵਾਂ ਲੈਣ ਵਕਤ ਗ੍ਰੰਥੀ ਸਿੰਘ ਨੂੰ ਤਾਬਿਆ ਵਿਚੋਂ ਉਠਾਉਣ ਦਾ ਜਤਨ ਨਾ ਕਰਿਆ ਕਰੋ ਤੇ ਮਹਾਰਾਜ ਜੀ ਦੀਆਂ ਪ੍ਰਕਰਮਾਂ ਜ਼ਰੂਰ ਕਰਨੀਆਂ ਹਨ।

ਹਿੰਦੂ ਮਤ ਦੇ ਧਾਰਮਕ ਗ੍ਰੰਥ ਵੇਦਾ ਵਿਚ ਲਿਖਿਆ ਹੈ ਕਿ ਵੇਦ ਦੀਆਂ ਪ੍ਰਕਰਮਾਂ ਕਰੋ, ਨਾ ਮਿਲੇ ਤਾਂ ਪੰਡਤ ਨੂੰ ਵਿਚ ਬਿਠਾ ਕੇ ਉਸ ਦੀ ਪ੍ਰਕਰਮਾਂ ਕਰੋ। ਜੇ ਉਹ ਵੀ ਨਾ ਮਿਲੇ ਤਾਂ ਅੱਗ ਦੀਆਂ ਪ੍ਰਕਰਮਾਂ ਕਰੋ ਪਰ ਗੁਰਮਤਿ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਦਾਲੇ ਤੁਰ ਕੇ ਪ੍ਰਕਰਮਾਂ ਕਰਨੀਆਂ ਚਾਹੀਦੀਆਂ ਹਨ, ਇਹੋ ਹੀ ਗੁਰਮਤਿ ਹੈ।

**'ਸਫਲ ਚਰਨ ਪ੍ਰਦੱਖਣਾ ਕਰਨ ਕੈ'॥ 'ਵਾਰੀ ਫੇਰੀ ਸਦਾ ਘੁਮਾਈ॥'**

**'ਗੁਣੀ ਗਿਆਨੀ ਬਹਿ ਮਤਾ ਪਕਾਇਆ ਫੇਰੇ ਤਤੁ ਦਿਵਾਏ॥'**

ਨਾਮਧਾਰੀਆਂ ਨੂੰ ਆਦਤ ਹੈ, ਅੱਗ ਦੇ ਉਦਾਲੇ ਪ੍ਰਕਰਮਾਂ ਕਰਦੇ ਹਨ। ਲਾਵਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਪੜ੍ਹਦੇ ਹਨ ਤੇ ਫੇਰਦੇ ਅੱਗ ਦੇ ਉਦਾਲੇ ਹਨ। ਇਹ ਨਾਮਧਾਰੀ ਸਿੱਖਾਂ ਨੂੰ ਐਸੀ ਭੈੜੀ ਆਦਤ ਪਈ ਹੋਈ ਹੈ। ਇਹ ਆਪਣੇ ਆਪ ਨੂੰ ਸਿੱਖਾਂ ਦਾ ਪੰਥ ਅਖਵਾਉਂਦੇ ਹਨ।

ਇਸ ਪ੍ਰਕਾਰ ਲੋਕਾਂ ਨੂੰ ਜਿਹੜੀਆਂ ਆਦਤਾਂ ਪਈਆਂ ਹੋਈਆਂ ਹਨ ਉਹ ਬਹੁਤ ਫਰਕ ਪਾਉਣ ਵਾਲੀਆਂ ਹਨ, ਉਹ ਸਾਰੀਆਂ ਮਨਮਤ ਦੀਆਂ ਆਦਤਾਂ ਛੱਡਣੀਆਂ ਚਾਹੀਦੀਆਂ ਹਨ। ਗੁਰਮਤਿ ਦੇ ਅਸੂਲ ਅਨੁਸਾਰ ਜਿਵੇਂ ਪਹਿਲੇ ਪਾਤਿਸ਼ਾਹ ਜੀ ਨੇ ਮ੍ਰਯਾਦਾ ਕਾਇਮ ਕੀਤੀ ਹੈ ਉਸ ਅਨੁਸਾਰ ਚਲਨਾ ਚਾਹੀਦਾ ਹੈ।

ਏਸੇ ਪ੍ਰਕਾਰ "ਪੰਚ ਖੰਡ" ਵਾਲੇ ਲਾਵਾਂ ਦਾ ਪਾਠ ਉਂਞ ਤਾਂ ਕਰ ਲੈਂਦੇ ਹਨ ਇਕੋ ਵਾਰੀ, ਮਗਰੋਂ ਅਨੰਦ ਦੇ ਨਾਲ ਪੰਜ ਪ੍ਰਕਰਮਾਂ ਕਰਦੇ ਹਨ ਕਿ ਗੁਰੂ ਸਾਹਿਬ ਜੀ ਨੇ ਪੰਜ ਪ੍ਰਕਰਮਾਂ ਕੀਤੀਆਂ ਸਨ। ਸੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਦੇਣ ਵੇਲੇ ਦਸਵੇਂ ਪਾਤਿਸ਼ਾਹ ਜੀ ਨੇ ਸ੍ਰੀ ਹਜ਼ੂਰ ਸਾਹਿਬ ਜੀ ਵਿੱਚ ਪੰਜ ਪ੍ਰਕਰਮਾਂ ਕੀਤੀਆਂ ਸਨ। ਪਰ ਲਾਵਾਂ ਚਾਰ ਹੀ ਚਉਥੇ ਪਾਤਿਸ਼ਾਹ ਜੀ ਨੇ ਉਚਾਰੀਆਂ ਹਨ। ਉਹ ਪੰਜ ਪ੍ਰਕਰਮਾਂ ਅਨੰਦ ਦੀਆਂ ਪਉੜੀਆਂ ਨਾਲ ਕਰਦੇ ਹਨ, ਉਹ ਵੀ ਆਪਣੀ ਮਰਜ਼ੀ ਦੇ ਨਾਲ ਕਰਦੇ ਹਨ।

ਇਸ ਪ੍ਰਕਾਰ ਲਾਵਾਂ ਤਾਂ ਚਾਰ ਉਚਾਰੀਆਂ ਹਨ। ਜੇ ਪੰਜਵੀਂ ਉਚਾਰਦੇ, ਪੰਜਵੀਂ ਪ੍ਰਕ੍ਰਮਿਆਂ ਵੀ ਕਰ ਲਿਆ ਕਰਦੇ, ਆਪਣਾ ਕੀ ਹਰਜ ਸੀ? ਜਿਵੇਂ ਸਤਿਗੁਰੂ ਸਾਹਿਬ ਜੀ ਨੇ ਮਰਯਾਦਾ ਬਣਾਈ ਹੈ, ਉਹਦੇ ਵਿਚ ਆਪਾਂ ਨੂੰ ਕਾਇਮ ਰਹਿਣਾ ਚਾਹੀਦਾ ਹੈ।

ਵਿਆਹ ਦੀ ਮ੍ਰਯਾਦਾ ਗੁਰਮਤ ਅਨੁਸਾਰ ਥੋਹੜੇ ਜਿਹੇ ਲਫਜ਼ਾਂ ਵਿਚ ਅਰਜ਼ ਕੀਤੀ ਹੈ। ਇਉਂ ਸਾਧ ਸੰਗਤ ਜੀ! ਗੁਰੂ ਘਰ ਦੀ ਮ੍ਰਯਾਦਾ ਵਿੱਚ ਚਲਣਾ ਚਾਹੀਦਾ ਹੈ, ਮਨਮਤ ਨਹੀਂ ਕਰਨੀ ਚਾਹੀਦੀ।

**ਮਨਮਤਾਂ**—ਕਈ ਖਾਰੇ ਨਹਾਉਂਦੇ, ਚੱਪਣੀਆਂ ਭੰਨਦੇ, ਗੰਦੇ ਗੀਤ ਗਾਉਂਦੇ, ਘੋੜੀ ਦੀਆਂ ਵਾਗਾਂ ਗੁੰਦਦੇ, ਗਾਨਾ ਬੰਨ੍ਹਦੇ, ਤੇਲ ਚੜ੍ਹਾਉਂਦੇ, ਸਿਹਰਾ ਬੰਨ੍ਹਦੇ, ਸਿਰ ਤੋਂ ਰੁਪਏ ਵਾਰ ਕੇ ਲਾਗੀਆਂ ਨੂੰ ਦੇਂਦੇ, ਸਿਠਣੀਆਂ ਦੇਂਦੇ, ਬੁਰਕੀਆਂ ਦੇਂਦੇ, ਗਹਿਣੇ ਪਾਉਂਦੇ, ਸਿਰ ਗੁੰਦਦੇ ਤੇ ਖਾਰੇ ਤੇ ਬੈਠਦੇ ਹਨ। ਕਈ ਜੂਠ ਵਿਚ ਪੈਸੇ ਪਾਉਂਦੇ ਹਨ, ਛੰਦ ਸੁਣਾਉਂਦੇ ਹਨ, ਕਈ ਵਟਣਾ ਮਲਦੇ ਹਨ, ਤੇਲ ਚੜ੍ਹਾਉਂਦੇ ਹਨ, ਕਈ ਕੁਝ ਹੋਰ ਕਰਦੇ ਹਨ। ਇਤਿਆਦਿਕ ਜਿਹੜੇ ਕੰਮ ਕਰਦੇ ਹਨ ਇਹ ਸਭ ਮਨਮਤ ਦਾ ਕੰਮ ਹੈ। ਕੰਨ ਵਿੰਨ੍ਹ ਕੇ ਗਹਿਣਾ ਪਾ ਕੇ ਲੜਕੀਆਂ ਵਿਆਹੁਣ ਕਰਕੇ ਸਾਰੇ ਹੀ ਦੱਛ ਪ੍ਰਜਾਪਤ ਦੇ ਪੁੰਨ ਨਾਸ ਹੋ ਗਏ (ਵੇਖੋ ਅੰਮ੍ਰਿਤ ਸੰਸਕਾਰ) ਛੰਦ ਸੁਣਾਉਣੇ ਠੀਕ ਨਹੀਂ, ਪੰਜਵੇਂ ਪਾਤਿਸ਼ਾਹ ਜੀ ਨੇ 'ਫੁਨਹੇ ਮ: ੫' ਉਚਾਰਿਆ ਹੈ, ਉਹ ਪੜ੍ਹਿਆ ਕਰੋ।

**ਫੁਲਕਾਰੀ**—ਕਈ ਉੱਤੇ ਫੁਲਕਾਰੀ ਦੇ ਕੇ ਲੈ ਜਾਂਦੇ ਹਨ, ਇਹ ਠੀਕ ਨਹੀਂ ਗੁਰੂ ਸਾਹਿਬ ਜੀ ਦਾ

ਕੀਰਤਨ ਕਰਦੇ ਜਾਣਾ ਚਾਹੀਦਾ ਹੈ ਅਤੇ ਇਸ ਪ੍ਰਕਾਰ ਦੀਆਂ ਹਾਲਤਾਂ ਜੋ ਹਨ, ਸਾਧ ਸੰਗਤ ਜੀ! ਕਿਸੇ ਨੂੰ ਅੰਧਰਾਤਾ ਹੁੰਦਾ ਸੀ ਉਹਦੇ ਫੁਲਕਾਰੀ ਦੇ ਕੇ ਤੋਰਨ ਲਗ ਪਏ। ਓਦੋਂ ਦੀਆਂ ਕੁੜੀਆਂ ਫੁਲਕਾਰੀ ਦੇ ਕੇ ਤੁਰਦੀਆਂ ਹਨ। ਐਹੋ ਜਿਹੇ ਖੋਟੇ ਰਿਵਾਜ ਪਹਿਲਾਂ ਦੇ ਪਏ ਹੋਏ ਹਨ। (ਇਹ ਧਰਮ ਵਿਜੇ ਮੁਕਤ ਸ਼ਾਸਤ੍ਰ ਵਿਚ ਸਾਰੀਆਂ ਦਸਵੇਂ ਪਾਤਿਸ਼ਾਹ ਜੀ ਨੇ ਉਚਾਰਨ ਕੀਤੀਆਂ ਹਨ) ਇਸ ਪ੍ਰਕਾਰ ਸਮਝਣਾ ਚਾਹੀਦਾ ਹੈ।

ਇਕ ਵਾਰੀ ਦੀ ਗੱਲ ਹੈ ਪੰਡਿਤ ਗੁਰਬਖ਼ਸ਼ ਸਿੰਘ ਜੀ ਕਿਸੇ ਵਿਆਹ ਤੇ ਗਏ। ਉਹ ਨਾਮਧਾਰੀਆਂ ਦੀ ਲੜਕੀ ਸੀ ਤੇ ਸਿੰਘ ਸਭੀਆਂ ਦਾ ਲੜਕਾ ਸੀ ਤੇ ਵਿਆਹ ਤੇ ਉਹ ਅੱਗ ਦੇ ਉਦਾਲੇ ਲੜਕੇ ਦੀਆਂ ਤੇ ਲੜਕੀ ਦੀਆਂ ਪ੍ਰਕਰਮਾਂ ਕਰਵਾਉਣ ਲੱਗੇ। ਨਾਮਧਾਰੀਆਂ ਦਾ ਰਿਵਾਜ ਹੈ ਕਿ ਅੱਗ ਦੇ ਉਦਾਲੇ ਲਾਵਾਂ ਦੇਂਦੇ ਹਨ। ਪੰਡਤ ਗੁਰਬਖ਼ਸ਼ ਸਿੰਘ ਪਟਿਆਲੇ ਵਾਲੇ ਦੇ ਭਾਈ ਵਰਿਆਮ ਸਿੰਘ ਜੀ ਦੁਆਬੇ ਵਾਲਿਆਂ ਨੇ ਕਾਕੇ ਦੇ ਕੰਨ ਵਿਚ ਕਹਿ ਦਿਤਾ ਕਿ ਭਾਈ! ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਲ ਤੇਰੀ ਪਿਠ ਨਾ ਹੋਵੇ। ਲਾਵਾਂ ਬੇਸ਼ਕ ਅੱਗ ਉਦਾਲੇ ਫਿਰ ਲੈ। ਜਦੋਂ ਤੂੰ ਏਧਰ ਦੀ ਲੰਘੇਂਗਾ, ਗੁਰੂ ਸਾਹਿਬ ਜੀ ਵਲ ਤੇਰੀ ਪਿਠ ਹੋਊ, ਇਹ ਬੇ-ਅਦਬੀ ਨਹੀਂ ਕਰਨੀ।

ਲੜਕੇ ਨੇ ਇਹ ਸੁਣ ਲਿਆ। ਜਦੋਂ ਅੱਗ ਦੇ ਉਦਾਲੇ ਫਿਰਨ ਲਗੇ ਤੇ ਜਦੋਂ ਮਹਾਰਾਜ ਜੀ ਦੇ ਕੋਲ ਆਇਆ, ਪਿੱਛੇ ਨੂੰ ਮੁੜ ਪਿਆ, ਰੌਲਾ ਪੈ ਗਿਆ। ਕਹਿੰਦੇ-ਤੂੰ ਫਿਰਦਾ ਨਹੀਂ? ਪੰਡਤ ਜੀ ਖੜੇ ਹੋ ਗਏ, ਕਹਿੰਦੇ ਠੀਕ ਹੈ, ਬੱਚਾ ਸਿਆਣਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇ-ਅਦਬੀ ਕਿਵੇਂ ਕਰੇ?

ਉਸੇ ਵੇਲੇ ਸਾਰਿਆਂ ਦਾ ਖੰਡਨ ਕੀਤਾ ਕਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਅੱਗ ਦੀਆਂ ਪ੍ਰਕਰਮਾਂ ਨਹੀਂ ਲਈਆਂ ਸਨ, ਤੁਸੀਂ ਇਸ ਤਰ੍ਹਾਂ ਕਰਾਉਣ ਦੇ ਕੀ ਲਗਦੇ ਹੋ? ਸੋ ਮਹਾਰਾਜ ਸਾਹਿਬ ਜੀ ਦੀਆਂ ਪ੍ਰਕਰਮਾਂ ਕਰਾਈਆਂ ਸਨ।

ਪਹਿਲਾਂ ਬੜਾ ਭਾਰੀ ਝਗੜਾ ਹੁੰਦਾ ਰਿਹਾ ਹੈ। ਮਹਾਰਾਜ ਰਿਪਦਮਨ ਸਿੰਘ ਨਾਭਾ ਨੇ ਅੰਗਰੇਜ਼ਾਂ ਸਮੇਂ ਦਿੱਲੀ ਦੀ ਕੌਂਸਲ ਵਿਚ ਅਨੰਦ ਮੇਰਿਜ ਐਕਟ ਪਾਸ ਕਰਵਾਇਆ ਜਿਸ ਅਨੁਸਾਰ ਫਿਰ ਗੁਰਮਤਿ ਅਨੁਸਾਰ ਅਨੰਦ ਕਾਰਜ ਹੋਣ ਲੱਗੇ।

ਪਹਿਲਾਂ ਬ੍ਰਾਹਮਣ ਇਹ ਮਰਯਾਦਾ ਪ੍ਰਚਲਤ ਨਹੀਂ ਹੋਣ ਦਿੰਦੇ ਸਨ ਕਿ ਅਨੰਦ ਕਾਰਜ ਨਜਾਇਜ਼ ਹੈ। ਇਸ ਵੇਲੇ ਅੰਗਰੇਜ਼ਾਂ ਨੇ ਵੇਖਿਆ ਕਿ ਏਥੇ ਤਾਂ ਦੀਵਾਨ ਲਗਦੇ ਹਨ ਕੀਰਤਨ ਹੁੰਦਾ ਹੈ ਤੇ ਉਸੇ ਵੇਲੇ ਕੜਾਹ ਪ੍ਰਸ਼ਾਦਿ ਵਰਤੀਂਦਾ ਹੈ ਇਹ ਨਾਜਾਇਜ਼ ਕਿਵੇਂ ਹੋ ਸਕਦਾ ਹੈ? ਆਰੀਆਂ ਦਾ ਨਾਜਾਇਜ਼ ਹੋਵੇਗਾ ਤੇ ਗੁਰਮਤਿ ਦੇ ਅਸੂਲ ਨੂੰ ਕਿਵੇਂ ਅਯੋਗ ਕਹਿ ਸਕਦੇ ਹਨ ਸੋ ਗੁਰਮਤਿ ਅਨੁਸਾਰ ਅਨੰਦ ਹੋਣ ਲਗ ਗਏ।

**ਦਾਜ ਤੇ ਪੈਸੇ ਨਹੀਂ ਲੈਣੇ**—ਅਤੇ ਫੇਰ ਭਾਈ ਲੜਕੀ ਦੇ ਪੈਸੇ ਨਹੀਂ ਲੈਣੇ ਚਾਹੀਦੇ, ਮੁਲ ਨਹੀਂ ਵੇਚਣੀ ਚਾਹੀਦੀ। ਲੜਕੇ ਵਾਲਿਆਂ ਨੂੰ ਵੀ ਐਨੀਆਂ ਮੋਹਰਾਂ, ਐਨੀਆਂ ਮੋਟਰਾਂ ਦਿਓਗੇ ਅਤੇ ਸਾਨੂੰ ਅਨੇਕ ਤਰ੍ਹਾਂ ਦੇ ਰੇਡੀਓ ਆਦਿਕ ਦਿਓਗੇ ਤਾਂ ਅਸੀਂ ਸਾਕ ਲਵਾਂਗੇ। ਏਹੋ ਜਿਹੀ ਮਨਮਤ ਨਹੀਂ ਕਰਨੀ, ਇਹ ਲੜਕੇ ਨੂੰ ਵੇਚਣਾ ਹੈ। ਹੋਰ ਕਿਸੇ ਪ੍ਰਕਾਰ ਦਾ ਦਾਜ, ਕਪੜੇ, ਭਾਂਡੇ, ਨਾਹੀ ਨਕਦੀ ਆਦਿਕ ਬਿਲਕੁਲ ਵਿਖਾਲ ਕੇ ਨਹੀਂ ਦੇਣੇ ਚਾਹੀਦੇ ਕਿਉਂਕਿ ਚੌਥੇ ਪਾਤਿਸ਼ਾਹ ਜੀ ਦਾ ਹੁਕਮ ਹੈ ਕਿ—

**ਹੋਰ ਮਨਮੁਖ ਦਾਜ ਜਿ ਰਖਿ ਦਿਖਾਲਹਿ ਸੁ ਕੂੜੁ ਅਹੰਕਾਰੁ ਕਚੁ ਪਾਜੋ॥**

ਜੇ ਦੇਣੇ ਹੋਣ ਉਹ ਗੁਪਤ ਦਿਤੇ ਜਾਣ। ਡੋਲੇ ਦੇ ਉਪਰੋਂ ਪੈਸੇ ਆਦਿਕ ਸੁੱਟਣੇ ਮਨ੍ਹਾਂ ਹਨ। ਦਿਖਾਵੇ ਦੇ ਦਾਜ ਕਰਕੇ ਬਹੁਤ ਭੈੜੇ ਨਤੀਜੇ ਨਿਕਲਦੇ ਹਨ। ਮਹਾਰਾਜ ਸਾਹਿਬ ਜੀ ਨੇ ਕਿਹਾ ਹੈ—

**ਕੰਨਿਆ ਦੇਵੈ ਸਿਖ ਕਉ ਲੇਵੈ ਨਹਿ ਕਛੁ ਦਾਮ॥**
**ਸੋਈ ਮੇਰਾ ਸਿਖ ਹੈ ਪੁਹੰਚੇ ਮੇਰੇ ਧਾਮ॥**

ਲੜਕੀ ਸਿਖ ਨੂੰ ਦੇਣੀ ਚਾਹੀਦੀ ਹੈ, ਕੁਸੰਗੀ ਨੂੰ ਨਹੀਂ ਦੇਣੀ। ਜਿਸ ਪ੍ਰਕਾਰ ਛੇਵੇਂ ਪਾਤਿਸ਼ਾਹ ਜੀ ਦੇ ਹਜ਼ੂਰ ਭਾਈ ਆਕਲੀਆ ਸੀ, ਉਹ ਸਿਖ ਦੀ ਪੁਤਰੀ ਦਾ ਸਾਕ ਬ੍ਰਾਹਮਣ ਸੁਲਤਾਨੀਏ ਤੇ ਤਾਈਂ



ਕਰ ਆਇਆ। ਉਹ ਸਾਧੂ ਸੁਲਤਾਨੀਆਂ ਸੀ। ਜਦੋਂ ਪਤਾ ਲਗਾ ਕਿ ਉਹ ਸੁਲਤਾਨੀਏ ਹਨ ਤਾਂ ਬੜਾ ਝੁਰਿਆ। ਤਾਂ ਬੀਬੀ ਆਪਣੀ ਨੂੰ ਸਮਝਾ ਦਿਤਾ ਕਿ ਤੇਰੀ ਸ਼ਾਦੀ ਇਹਦੇ ਨਾਲ ਹੋ ਗਈ ਹੈ ਪਰ ਇਹਨਾਂ ਦੇ ਆਖੇ ਸੁਲਤਾਨ ਨੂੰ ਮੱਥਾ ਨਹੀਂ ਟੇਕਣਾ ਤੇ ਕਦੇ ਮੜੀ ਮਸਾਣੀ ਨਹੀਂ ਜਾਣਾ।

ਇਹ ਸੁਣ ਕੇ ਲੜਕੀ ਤਕੜੀ ਰਹੀ, ਜਦੋਂ ਭਾਈ! ਸਾਧੂ ਵਿਆਹ ਕੇ ਆਏ ਤੇ ਡਰੋਲੀ ਪਿੰਡ ਵਿਚਦੀ ਆਏ ਤਾਂ ਉਥੇ ਛੇਵੇਂ ਪਾਤਿਸ਼ਾਹ ਜੀ ਦਾ ਉਤਾਰਾ ਸੀ ਤੇ ਦੀਵਾਨ ਲੱਗਾ ਹੋਇਆ ਸੀ। 'ਆਸਾ ਦੀ ਵਾਰ' ਦਾ ਕੀਰਤਨ ਹੋ ਰਿਹਾ ਸੀ। ਕੀਰਤਨ ਦੀ ਅਵਾਜ਼ ਸੁਣ ਕੇ ਡੋਲੀ ਵਿਚੋਂ ਉਤਰ ਕੇ ਬੀਬੀ ਮਹਾਰਾਜ ਸਾਹਿਬ ਜੀ ਦੇ ਪਾਸ ਨਮਸਕਾਰ ਕਰਨ ਵਾਸਤੇ ਚਲੀ ਗਈ। ਮਗਰੋਂ ਉਸ ਸਾਧੂ ਦੇ ਪਿਤਾ ਨੇ ਘੂਰ ਕੇ ਕਿਹਾ ਆਪਾ ਸੁਤਲਾਨੀਏ ਹਾਂ ਤੇ ਤੇਰੀ ਘਰ ਵਾਲੀ ਹੁਣੇ ਗੁਰੂ ਸਾਹਿਬ ਜੀ ਵਲ ਚਲੀ ਗਈ ਹੈ, ਛੇਤੀ ਨਾਲ ਜਾਹ ਲਿਆ ਘੂਰ ਕੇ। ਉਹ ਜਦੋਂ ਘੂਰਨ ਵਾਸਤੇ ਆਇਆ ਤਾਂ ਸਤਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਸ਼ਨ ਕਰ ਕੇ ਓਹਦਾ ਚਿੱਤ ਮੋਹਿਆ ਗਿਆ।

ਉਹ ਵਕਤ ਸਤਿਗੁਰਾਂ ਨੇ ਕਿਹਾ—ਵੇਖ ਭਾਈ! ਤੁਸੀਂ ਗੁਰੂ ਕੇ ਸਿੱਖ ਹੋ। ਤੇਰੀ ਸੁਪਤਨੀ ਸਿੱਖ ਦੀ ਪੁਤ੍ਰੀ ਹੈ, ਤੂੰ ਵੀ ਸਿੱਖ ਬਣ। ਉਸ ਵਕਤ ਸਤਿਗੁਰੂ ਛੇਵੇਂ ਪਾਤਿਸ਼ਾਹ ਜੀ ਦੇ ਚਰਨਾਂ ਦਾ ਏਸ ਨੇ ਅੰਮ੍ਰਿਤ ਲਿਆ ਤੇ ਸਾਧੂ ਵੀ ਸਿੱਖ ਬਣ ਗਿਆ। ਮਹਾਰਾਜ ਜੀ ਨੇ ਕਿਹਾ—ਤੂੰ ਸੁਲਤਾਨ ਦੇ ਰੋਟ ਨਹੀਂ ਪਕਾਉਣੇ, ਉਹਦੇ ਅੱਗੇ ਮੱਥਾ ਨਹੀਂ ਟੇਕਣਾ।

ਜਿਸ ਵੇਲੇ ਵਿਆਹ ਕੇ ਆਇਆ ਤਾਂ ਜਿੰਨੀਆਂ ਮਾਈਆਂ ਸੁਲਤਾਨੀਆਂ ਸੀ, ਲੈ ਕੇ ਸੁਲਤਾਨ ਨੂੰ ਮੱਥਾ ਟੇਕਣ ਗਈਆਂ। ਭਾਈ ਸਾਧੂ ਨੇ ਲੱਤ ਮਾਰੀ। ਕਹਿੰਦਾ ਮੈਂ ਤਾਂ ਇਹਨਾਂ ਨੂੰ ਨਹੀਂ ਮੰਨਣਾ। ਉਹ ਵਕਤ ਲੋਕ ਆਖਣ ਲੱਗੇ ਕਿ ਇਹ ਕਮਲਾ ਹੋ ਗਿਆ ਹੈ ਪਰ ਉਹਨਾਂ ਨੇ ਤਾਂ ਗੁਰਮਤਿ ਧਾਰਨ ਕੀਤੀ ਸੀ।

ਏਸ ਪ੍ਰਕਾਰ ਸਾਧ ਸੰਗਤ ਜੀ! ਤੁਕਲਾਣੀ ਦੇ ਵਿੱਚੋਂ ਉਠ ਕੇ ਫੇਰ ਮਹਾਰਾਜ ਜੀ ਦੀ ਸ਼ਰਨ ਆਏ। ਸਤਿਗੁਰੂ ਜੀ ਨੇ ਭਾਈ ਰੂਪਾ ਨਾਮ ਦਾ ਪਿੰਡ ਉਸ ਵਕਤ ਵਸਾਇਆ। ਰੂਪੇ ਵਿਚ ਵਸਾ ਕੇ ਇਹਨਾਂ ਸਿੱਖਾਂ ਨੂੰ ਆਦਰ ਦਿੱਤਾ ਹੈ। ਮਹਾਰਾਜ ਜੀ ਨੇ ਕਿਹਾ ਪੁੱਤਰ ਸਿੱਖ ਹੋਵੇਗਾ। ਉਹ ਪੁੱਤਰ ਚੰਗੇ ਰੂਪ ਵਾਲਾ ਸੀ ਨਾਉਂ ਛੇਵੇਂ ਪਾਤਿਸ਼ਾਹ ਜੀ ਤੋਂ ਸ੍ਰੀ ਅਕਾਲ ਤਖ਼ਤ ਸਾਹਿਬ ਜਾ ਕੇ ਰਖਾਇਆ ਸੀ, ਗੁਰਾਂ ਨੇ ਨਾਉਂ ਭਾਈ ਰੂਪਾ ਰਖਿਆ। ਜਿਸ ਦੀ ਬੰਸ ਬਾਗੜੀਆਂ ਅਤੇ ਭਾਈ ਰੂਪੇ ਆਦਿ ਪਿੰਡਾਂ ਅੰਦਰ ਵਸਦੀ ਹੈ। ਦਸਵੇਂ ਪਾਤਿਸ਼ਾਹ ਜੀ ਵਕਤ ਵੀ ਭਾਈ ਪਰਮ ਸਿੰਘ ਜੀ ਤੇ ਭਾਈ ਧਰਮ ਸਿੰਘ ਜੀ ਪਲੰਘ ਦੀ ਸੇਵਾ ਕਰਦੇ ਰਹੇ। ਇਹ ਭਾਈ ਰੂਪ ਚੰਦ ਦੇ ਪੋਤਰੇ ਸਨ।

ਗੁਰਮਤਿ ਦਾ ਅਸੂਲ ਪਹਿਲਾਂ ਤੋਂ ਹੀ ਇਸ ਪ੍ਰਕਾਰ ਦਾ ਸੀ। ਜੋ ਗੁਰਮਤਿ ਅਨੁਸਾਰ ਚਲਦੇ ਸਨ, ਉਹ ਮਨਮਤ ਵਿਚ ਕਦੇ ਵੀ ਨਹੀਂ ਵਰਤਦੇ ਸਨ। ਇਉਂ ਦਸਾਂ ਪਾਤਿਸ਼ਾਹਾਂ ਦਾ ਜਿਹੜਾ ਅਸੂਲ ਹੈ ਇਹ ਗੁਰਮੁਖਤਾਈ ਦਾ ਹੈ। ਵਿਆਹ ਦੀ ਇਸ ਪਧਤੀ ਨੂੰ ਸਮਝ ਕੇ ਗੁਰਮਤਿ ਅਨੁਸਾਰ ਚਲਣਾ ਚਾਹੀਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪ੍ਰਕਰਮਾਂ ਜ਼ਰੂਰ ਕਰਨੀਆਂ ਚਾਹੀਦੀਆਂ ਹਨ। ਜਿਹੜੇ ਨਹੀਂ ਕਰਦੇ ਉਹ ਮਨਮਤ ਕਰਦੇ ਹਨ। ਕਈ ਹੋਰ ਮਨਮਤਿ ਕਰਦੇ ਹਨ। ਜਿਵੇਂ ਕੌਮ-ਨਿਸਟ ਹੱਥ ਨਾਲ ਹੱਥ ਮਿਲਾ ਦਿੰਦੇ ਹਨ ਜਾਂ ਗਲਾਸ ਵਿਚ ਪਾਣੀ ਪਾ ਕੇ ਦੋਹਾਂ ਨੇ ਵਾਰੀ ਵਾਰੀ ਪੀ ਲੈਣਾ ਇਹੋ ਜਿਹਾ ਕੰਮ ਕਰਦੇ ਹਨ, ਸੋ ਸਾਨੂੰ ਗੁਰਮਤਿ ਦੇ ਅਸੂਲ ਅਨੁਸਾਰ ਕਰਨਾ ਹੀ ਧਰਮ ਹੈ। ਜਿਹੜਾ ਕੰਮ ਕਰਨਾ ਹੋਵੇ, ਗੁਰੂ ਸਾਹਿਬ ਜੀ ਨੂੰ ਸਾਖੀ ਲੈ ਕੇ ਕਰੇ ਗੁਰੂ ਸਾਹਿਬ ਜੀ ਉਹਨਾਂ ਦੇ ਸਾਖੀ ਹੁੰਦੇ ਹਨ, ਪਤੀ ਤੇ ਸਤੀ ਦੇ। ਗੁਰੂ ਮਹਾਰਾਜ ਸਾਹਿਬ ਜੀ ਦੀ ਸਿੱਖੀ ਦੇ ਅਨੁਸਾਰ ਜੀਵਨ ਹੋਣਾ ਚਾਹੀਦਾ ਹੈ। ਐਵੇਂ ਵਿਗੜੀ ਹੋਈ ਦੁਨੀਆਂ ਦੇ ਅਨੁਸਾਰ ਜੀਵਨ ਨਹੀਂ ਬਨਾਉਣੇ ਚਾਹੀਦੇ। ਇਹ ਗੁਰਮਤਿ ਦੇ ਅਸੂਲਾਂ ਬਾਬਤ ਬੇਨਤੀਆਂ ਕੀਤੀਆਂ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਗੁਰਮਤਿ ਦੀ ਮ੍ਯਾਦਾ ਕਾਇਮ ਕੀਤੀ ਹੈ। ਜਿਸ ਪ੍ਰਕਾਰ

